

ੴ ਸਤਿਗੁਰ ਪ੍ਰਸਾਦਿ ॥





ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼

ਨੰ: 159

# ਨਾਨਕ ਝੀਰਾ
# ਅਤੇ
# ਗੁਰਮਤਿ ਸ਼ਾਹ ਰਾਹ

ਗੁਰੂ ਨਾਨਕ ਦੇਵ ਮਿਸ਼ਨ

ਸ੍ਰੀ ਗੁਰੂ ਸਿੰਘ ਸਭਾ

ਪਟਿਆਲਾ

45 ਪੈਸੇ

# ਨਾਨਕ ਝੀਰਾ ਅਤੇ ਗੁਰਮਤਿ ਸ਼ਾਹ ਰਾਹ

ਮਾਨਨੀਅ ਤੇ ਬਜ਼ੁਰਗ ਹਸਤੀਆਂ ਦੇ ਨਾਵਾਂ ਨਾਲ ਕਰਾਮਾਤਾਂ ਜੋੜਨਾ ਇਕ ਰਿਵਾਜ ਬਣਿਆ ਹੋਇਆ ਹੈ। ਅਲੌਕਕ ਗੱਲਾਂ ਕਰ ਸਕਣ ਦੀ ਸਮਰੱਥਾ ਨਾਲ ਹਰ ਮਹਾਂ ਪੁਰਖ ਦੀ ਵਡਿਆਈ ਤੋਲੀ ਜਾਂਦੀ ਹੈ। ਇਹੋ ਗੱਲ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਦੇ ਲੇਖਕਾਂ ਨੇ ਕੀਤੀ ਹੈ, ਹਾਲਾਂ ਕਿ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਜੀ ਖੁਦ ਸਿੱਧਾਂ ਪ੍ਰਤੀ ਕਹਿੰਦੇ ਹਨ।

'ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀਂ'

ਗੁਰਮਤਿ ਅਨੁਸਾਰ ਜੰਤਰ ਮੰਤਰ ਤੇ ਕਰਾਮਾਤ ਹੌਲੇ ਬੰਦਿਆਂ ਦਾ ਕੰਮ ਹੈ ਜੋ ਕਿਸੇ ਵਿਸ਼ੇਸ਼ ਅਭਿਆਸ ਦੁਆਰਾ ਹੋਈ ਛੋਟੀ ਮੋਟੀ ਪ੍ਰਾਪਤੀ ਤੇ ਛੇਤੀ ਉਛੱਲ ਪੈਂਦੇ ਅਤੇ ਸਸਤੀ ਵਡਿਆਈ ਲਭੱਣ ਵੱਲ ਪੈ ਜਾਂਦੇ ਹਨ। ਗੁਰੂ ਘਰ ਅੰਦਰ ਨਾਮ ਹੀ ਵਡੀ ਕਰਾਮਾਤ ਹੈ, ਬਾਕੀ ਸਭ ਹੋਰ ਤੇ ਧਿਰਕਾਰ ਯੋਗ ਹੈ :

'ਬਿਨੁ ਨਾਵੈ ਪੈਨਣੁ ਖਾਣੁ ਸਭ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ
ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ
ਨਾਨਕ ਗੁਰਮੁਖਿ ਹਰਿਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ'

ਗੁਰੂ ਨਾਨਕ ਦੇਵ ਜੀ ਦੇ ਨਾਮ ਨਾਲ ਜੋੜਿਆ ਐਸਾ ਹੀ ਇਕ ਬਿਰਤਾਂਤ 'ਨਾਨਕ ਝੀਰਾ' ਨਾਮ ਦੇ ਅਸਥਾਨ ਦਾ ਹੈ ਜਿਸ ਦਾ ਵਰਨਣ ਤੇ ਵਿਸ਼ਲੇਸ਼ਨ ਇਸ ਟ੍ਰੈਕਟ ਦਾ ਇਕ ਵਿਸ਼ਾ ਹੈ।

ਇਉਂ ਹੀ ਗੁਰਮਤਿ ਦੇ ਸਿੱਧੇ ਪਧਰੇ ਅਤੇ ਵੜੇ ਸਾਦੇ ਗਾਡੀ ਰਾਹ ਨੂੰ ਵਾਧੂ ਦੀਆਂ ਭੁੱਲ ਭੁਲਈਆਂ ਵਿਚ ਪਾਉਣ ਦਾ ਜਤਨ ਕਈ ਸਾਡੇ ਕਹੇ ਜਾਂਦੇ ਧਾਰਮਕ ਆਗੂ ਤੇ ਸੰਤ ਮਹੰਤ ਕਰਦੇ ਰਹਿੰਦੇ ਹਨ। ਇਹ ਲੋਕ ਕਿਸ ਤਰਾਂ ਆਪਣੀਆਂ ਮਨ ਮਣੌਤਾਂ ਦਾ ਆਧਾਰ ਗੁਰੂ ਬਾਣੀ ਨੂੰ ਬਣਾਉਂਦੇ ਅਤੇ ਭੋਲੇ ਭਾਲੇ ਲੋਕਾਂ ਨੂੰ ਬਾਣੀ ਦੇ ਨਾਮ ਤੇ ਕੁਰਾਹੇ ਪਾਉਂਦੇ ਹਨ, ਇਸ ਦਾ ਨਿਰਣਾ ਇਸ ਟ੍ਰੈਕਟ ਦੇ ਦੂਜੇ ਭਾਗ ਦਾ ਵਿਸ਼ਾ ਹੈ। ਜਤਨ ਕੀਤਾ ਹੈ ਕਿ ਇਹ ਦੋਵੇਂ ਗੰਭੀਰ ਵਿਸ਼ੇ ਸੌਖੇ ਤੋਂ ਸੌਖੇ ਸ਼ਬਦਾਂ ਵਿਚ ਪਾਠਕਾਂ ਦੀ ਭੇਟ ਕੀਤੇ ਜਾਣ, ਫਿਰ ਵੀ ਇਸ ਲੇਖ ਨੂੰ ਵਧੇਰੇ ਗਹੁ ਨਾਲ ਪੜ੍ਹਣ ਸੁਣਣ ਤੋਂ ਹੀ ਪੂਰਾ ਲਾਭ ਲਿਆ ਜਾ ਸਕੇਗਾ।

ਸਕੱਤਰ

# ਨਾਨਕ ਝੀਰਾ

ਹਿੰਦੁਸਤਾਨ ਦੇ ਦਖਣ ਵਿਚ ਨਾਂਦੇੜ ਸ਼ਹਿਰ ਤੋਂ (ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਅੰਤਮ ਯਾਦ ਗੁਰਦਵਾਰਾ ਅਬਚਲ ਨਗਰ ਹਜ਼ੂਰ ਸਾਹਿਬ ਵਾਕਿਆ ਹੈ) ਇਕ ਸੌ ਵੀਹ ਮੀਲ ਹੋਰ ਹਿਠਾਹਾਂ ਨੂੰ ਇਕ ਸ਼ਹਿਰ ਹੈ ਬਿਦਰ । ਇਹ ਸੂਬਾ ਕਰਨਾਟਕ ਦਾ ਇਕ ਉੱਘਾ ਸਥਾਨ ਹੈ ਜੋ ਕਿਸੇ ਵਕਤ ਨਜ਼ਾਮ ਹੈਦਰਾਬਾਦ ਦੇ ਅਧੀਨ ਉਸ ਦੀ ਰਿਆਸਤ ਦਾ ਭਾਗ ਸੀ ।

ਬਿਦਰ ਸ਼ਹਿਰ ਦੇ ਆਲੇ ਦੁਆਲੇ ਟਾਂਵੇਂ ੨ ਮੁਸਲਮਾਨੀ ਬਣਤਰ ਦੇ ਪੁਰਾਣੇ ਬੇਅਬਾਦ ਮਕਬਰਿਆਂ ਅਤੇ ਗੋਲ ਗੁੰਬਦਾਂ ਦਾ ਇਸ ਸਮੇਂ ਭੀ ਉਥੇ ਮੌਜੂਦ ਹੋਣਾ ਦਸਦਾ ਹੈ, ਕਿ ਇਹ ਇਲਾਕਾ ਦੇਰ ਤੋਂ ਮੁਸਲਮਾਨੀ ਰਾਜ ਭਾਗ ਦੇ ਅਧੀਨ ਮੌਲਿਆ ਰਿਹਾ ਸੀ । ਹੁਣ ਭੀ ਉਥੇ ਮੁਸਲਮਾਨਾਂ ਦੀ ਘਣੀ ਵਸੋਂ ਇਹ ਸੰਕੇਤ ਦੇਂਦੀ ਹੈ । ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਦੇ ਹਿੰਦੁਸਤਾਨ ਵਿਚ ਪੈਰ ਪਾਉਣ ਸਮੇਂ ਇਹ ਰਿਆਸਤ (ਹੈਦਰਾਬਾਦ) ਸੁਲਤਾਨ ਹੈਦਰ ਅਲੀ ਅਤੇ ਉਸ ਤੋਂ ਪਿਛੋਂ ਟੀਪੂ ਦੇ ਅਧੀਨ ਸੀ, ਜਿਨ੍ਹਾਂ ਨਾਲ ਉਕਤ ਅੰਗਰੇਜ਼ ਕੰਪਨੀ ਦੇ ਕਾਰਕੁਨਾਂ ਨੇ ਤਿੰਨ ਲੜਾਈਆਂ ਲੜੀਆਂ, ਪ੍ਰੰਤੂ ਅਖੀਰ ਅੰਗਰੇਜ਼ਾਂ ਨੇ ਇਸ ਰਿਆਸਤ ਦੀ ਅਡਰੀ ਹੋਂਦ ਨੂੰ ਸਵੀਕਾਰ ਕਰਦੇ ਹੋਏ ਇਸ ਨਾਲ ਸੁਲਹ ਸਫਾਈ ਵਾਲਾ ਰਵਈਆ ਅਪਨਾਈ ਰਖਿਆ, ਬਲਕਿ ਇਸ ਦੀ ਹਿਫਾਜ਼ਤੀ ਜ਼ਿਮੇਂਵਾਰੀ ਭੀ ਆਪਣੇ ਸਿਰ ਲੈ ਲਈ, ਜੋ ਦੇਸ ਅੰਦਰ ਅੰਗਰੇਜ਼ ਕਾਲ ਦੇ ਅਖੀਰ ਤਕ ਕਾਇਮ ਰਹੀ । ਦੇਸ ਆਜ਼ਾਦ ਹੋਣ ਪਿਛੋਂ ਜਦੋਂ ਹੋਰ ਸਾਰੀਆਂ ਰਿਆਸਤਾਂ ਨੇ ਆਜ਼ਾਦ ਭਾਰਤ ਵਿਚ ਸ਼ਾਮਲ ਹੋ ਕੇ ਦੇਸ ਦਾ ਅਨਿਖੜਵਾਂ ਭਾਗ ਹੋਣਾ

ਮੰਨ ਲਿਆ ਤਾਂ ਵੀ ਨਜ਼ਾਮ ਹੈਦਰਾਬਾਦ ਵਲੋਂ ਥੋੜੀ ਅੜੀ ਜਾਰੀ ਰਖਣ ਤੇ ਕੁਝ ਛੇੜ ਛਾੜ ਹੋਈ, ਪਰ ਛੇਤੀ ਹੀ ਨਜ਼ਾਮ ਨੂੰ ਆਪਣੀ ਕਮਜ਼ੋਰ ਸਥਿਤੀ ਦਾ ਨਿਸਚਾ ਹੋ ਗਿਆ ਅਤੇ ਉਸ ਨੇ ਸੰਨ ੧੯੪੮ ਵਿਚ ਕੁਝ ਵਿਸ਼ਸ਼ ਰਿਆਇਤਾਂ ਪ੍ਰਾਪਤ ਕਰਕੇ ਰਿਆਸਤ, ਭਾਰਤ ਸਰਕਾਰ ਦੇ ਹਵਾਲੇ ਕਰ ਦਿਤੀ।

ਬਿਦਰ ਸ਼ਹਿਰ ਤੋਂ ਤਿੰਨ ਕੁ ਮੀਲ ਬਾਹਰ ਇਕ ਛੋਟੀ ਜਹੀ ਰਮਣੀਕ ਹਰੀ ਭਰੀ ਨੀਮ ਬੈਜ਼ਵੀ (ਅਧੇ ਆਂਡੇ ਜੇਹੀ ਗੋਲਾਈ ਵਾਲੀ) ਪਹਾੜੀ ਹੈ, ਜਿਸ ਦੀ ਕਛ ਵਿਚ ਇਕ ਬਹੁਤ ਸੁੰਦਰ ਉਚਾ ਗੁੰਬਦਦਾਰ ਅਸਥਾਨ ਬਣਿਆ ਹੈ ਜਿਸ ਉਪਰ ਗੁੰਬਦ ਦੇ ਚਹਵਾਂ ਪਾਸੇ ਖੂਬਸੂਰਤ ਛੋਟੀਆਂ ਗੁੰਬਦੀਆਂ ਅਤੇ ਇਨ੍ਹਾਂ ਉਪਰ ਸੁਹਾਉਣੇ ਕਲਸ ਸ੍ਰੀ ਹਰਿਮੰਦਰ ਸਾਹਬ ਅਮ੍ਰਿਤਸਰ ਦੀ ਯਾਦ ਦਿਵਾਉਂਦੇ ਹਨ। ਇਸ ਅਸਥਾਨ ਦ ਇਕ ਵੰਨੇ ਇਸ ਦੇ ਪੈਰਾਂ ਵਿਚ ਦੁਧ-ਚਿਟੇ ਸਫੇਦ ਸੰਗਮਰਮਰ ਦੇ ਚੋ ਨੁਕਰੇ ਪੰਜ ਛ ਫੁਟ ਚੌੜੇ ਗਗਨ ਰੂਪੀ ਥਾਲ ਦੇ ਮਧ ਵਿਚੋਂ ਇਕ ਅਤਿ ਨਿਰਮਲ ਮਿਠੀ ਤੇ ਠੰਡੀ ਜਲਧਾਰਾ ਉਠਦੀ ਹੈ, ਜੋ ਅਠੋ ਪਹਿਰ ਬਾਰਾਂ ਮਹੀਨੇ ਇਉਂ ਵਗੀ ਜਾਂਦੀ ਹੈ ਜਿਵੇਂ ਇਸ ਥਾਉਂ ਧਰਤੀ ਦਾ ਕੜ ਪਾਟ ਗਿਆ ਹੋਵੇ। ਇਸ ਜਲਧਾਰਾ ਨੂੰ ਇਉਂ ਹੀ ਵਗਦਿਆਂ ਲਗ ਪਗ ਚਾਰ ਸੌ ਪੈਂਠ ਸਾਲ ਬੀਤ ਚੁਕੇ ਹਨ–ਨ ਇਸ ਦੇ ਵਹਾਉ ਵਿਚ ਅਤੇ ਨ ਇਸ ਦੀ ਨਿਰਮਲਤਾ ਤੇ ਸੀਤਲਤਾ ਵਿਚ ਰੀਨ ਭਰ ਦਾ ਫਰਕ ਆਇਆ ਹੈ। ਫਿਰ ਵਡੀ ਖੂਬੀ ਦੀ ਗੱਲ ਇਹ ਹੈ ਕਿ ਚਾਰ ਸੌ ਪੈਂਠ ਸਾਲ ਤੋਂ ਪਹਿਲੋਂ ਇਥੇ ਇਸ ਜਲ ਧਾਰਾ ਦਾ ਨਾਮ ਨਿਸ਼ਾਨ ਭੀ ਨਹੀਂ ਸੀ, ਸਗੋਂ ਇਸ ਸਾਰੇ ਇਲਾਕੇ ਅਤੇ ਬਿਦਰ ਸ਼ਹਿਰ ਅੰਦਰ ਪਾਣੀ ਦਾ ਮਹਾਂ ਕਾਲ ਪਿਆ ਹੋਇਆ ਸੀ ਅਤੇ ਅਗਰ ਕਿਧਰੇ ਕੁਝ ਪਾਣੀ ਸੀ ਤਾਂ ਓਹ ਮਿਠਾ ਨਹੀਂ ਸੀ। ਇਸ ਪਖੋਂ ਲੋਕ ਅਤਿ ਦੁਖੀ ਸਨ ਅਤੇ ਲੋਕ ਉਪਜੀਵਕਾ ਦਾ ਸਾਧਨ ਜਾਂ ਤਾਂ ਖਾਰਾ ਪਾਣੀ ਸੀ ਅਤੇ ਜਾਂ ਵਰਖਾ ਸਮੇਂ ਇਕਠਾ ਕੀਤਾ ਢਾਬਾਂ ਜਾਂ ਤਲਾਵਾਂ ਦਾ ਪਾਣੀ।

ਲਗ ਪਗ ਸੰਨ ੧੫੧੩ ਵਿਚ, ਜਦੋਂ ਸ੍ਰੀ ਗੁਰੂ ਨਾਨਕ ਦੇਵ ਦੇਸ ਦੀ ਦੱਖਣ ਦਿਸ਼ਾ ਦਾ ਰਟੱਛ ਕਰ ਰਹੇ ਸਨ, ਆਪਦੀ ਪਵਿਤੱਰ ਚਰਣ ਛੋਹ ਇਸ ਭੂਮੀ ਨੂੰ ਪ੍ਰਾਪਤ ਹੋਈ। ਆਪ ਹਰ ਅਜੇਹੀ ਥਾਉਂ ਅਰ ਐਸੇ ਸਾਧੂਆਂ ਸੰਤਾਂ ਫਕੀਰਾਂ ਪਾਸ ਅਤੇ ਉਨ੍ਹਾਂ ਧਰਮ ਅਸਥਾਨਾਂ ਤੇ ਪੁਜਿਆ ਕਰਦੇ ਸਨ, ਜਿਥੇ ਜਨ ਸਾਧਾਰਨ ਆਪਣ ਧਾਰਮਕ ਵਿਸ਼ਵਾਸ਼ਾਂ ਦੀ ਦ੍ਰਿੜਤਾ ਅਤੇ ਪਰਪਕਤਾ ਲਈ ਜਾਇਆ ਕਰਦੇ। ਇਸ ਨਾਲ ਗੁਰੂ ਜੀ ਨੂੰ ਆਮ ਲੋਕਾਂ ਦੇ ਸੰਪਰਕ ਵਿਚ ਆਉਣ ਅਤੇ ਉਨ੍ਹਾਂ ਦੀਆਂ ਮਣੌਤਾਂ ਨੂੰ ਸਹੀ ਸੇਧ ਦੇਣ ਦਾ ਮੌਕਾ ਮਿਲਦਾ ਅਤੇ ਇਸ ਤਰਾਂ ਲੋਕ ਉਧਾਰ ਦਾ ਸਾਧਨ ਹੋ ਜਾਂਦਾ। ਇਸ ਤੋਂ ਇਲਾਵਾ ਅਜੇਹੇ ਸਮੇਂ ਸੰਬੰਧਤ ਧਾਰਮਕ ਅਦਾਰਿਆਂ ਦੇ ਮੁਤਵੱਲੀਆਂ, ਡੇਰੇਦਾਰਾਂ ਅਤੇ ਹੋਰ ਸਾਧੂਆਂ ਸੰਤਾਂ ਨਾਲ ਵਿਚਾਰ ਵਟਾਂ-ਦਰੇ ਦੇ ਅਵਸਰ ਬਣ ਜਾਂਦੇ ਅਤੇ ਉਨ੍ਹਾਂ ਦੇ ਕਈ ਤਰਾਂ ਦੇ ਭਰਮ ਭੁਲੇਖੇ ਗੁਰੂ ਜੀ ਦੇ ਬਚਨ ਸੁਣ ਦੂਰ ਹੋ ਜਾਂਦੇ, ਜਿਵੇਂ ਗੋਰਖ ਹਟੜੀ ਤਥਾ ਸੁਮੇਰ ਪਰਬਤ ਤੇ ਗੋਰਖਨਾਥੀ ਸਿੱਧਾਂ ਜੋਗੀਆਂ ਨੂੰ, ਜਗਨ ਨਾਥ ਪੁਰੀ, ਕੁਰਕਸ਼ੇਤਰ ਅਤੇ ਹਰਦੁਆਰ ਦੇ ਪਾਂਡਿਆਂ ਨੂੰ, ਮੱਕਾ ਸ਼ਰੀਫ ਦੇ ਮੁਲਾਣਿਆਂ ਨੂੰ ਜਾਂ ਸਿਆਲਕੋਟ ਦੇ ਪੀਰ ਹਮਜ਼ਾ ਗੌਂਸ ਨੂੰ ਸਹੀ ਸੇਧ ਮਿਲੀ।

ਬਿਦਰ ਸ਼ਹਿਰ ਦੇ ਬਾਹਰ ਜਿਸ ਥਾਉਂ ਦਾ ਜ਼ਿਕਰ ਅਸੀਂ ਕਰ ਰਹੇ ਹਾਂ, ਉਸ ਸਮੇਂ ਦੋ ਸੂਫੀ ਫਕੀਰ ਜਲਾਲੁਦ ਦੀਨ ਅਤੇ ਯਾਕੂਬ ਅਲੀ ਰਹਿਂਦੇ ਸਨ, ਜਿਨ੍ਹਾਂ ਦੀ ਇਲਾਕੇ ਵਿਚ ਚੰਗੀ ਮਾਨਤਾ ਸੀ, ਗੁਰੂ ਨਾਨਕ ਦੇਵ ਜੀ ਉਨ੍ਹਾਂ ਪਾਸ ਭੀ ਗਏ, ਦੋਹੀਂ ਵੰਨੀ ਮਿਲਨੀ ਵਡੀ ਸਤਿਕਾਰ ਪੂਰ-ਬਕ ਹੋਈ ਅਤੇ ਖੁਦਾਈ ਵਾਹਦਾਨੀਅਤ (ਰੱਬ ਦੀ ਏਕਤਾ) ਅਤੇ ਹੋਰ ਧਾਰਮਕ ਮਸਲਿਆਂ ਤੇ ਗੋਸ਼ਟੀਆਂ ਅਤੇ ਵਿਚਾਰ ਵਟਾਂਦਰੇ ਬੜੇ ਪ੍ਰੇਮ ਪਿਆਰ ਨਾਲ ਹੋਏ। ਸੂਫੀ ਸੋਚਨੀ ਬਹੁਤ ਸਾਰੇ ਪੱਖਾਂ ਤੋਂ ਗੁਰੂ ਸਾਹਿਬ ਦੇ ਵਿਚਾਰਾਂ ਨਾਲ ਮੇਲ ਖਾਂਦੀ ਸੀ' ਜਿਸ ਤਰਾਂ ਪਾਕਪਟਨ ਦੇ ਟਿਕਾਣੇ ਸ਼ੇਖ ਫਰੀਦ ਸਾਨੀ-ਸ਼ੇਖ ਬ੍ਰਹਮ-ਨਾਲ ਗੁਰੂ ਜੀ ਦੀ ਕਈ ਗੱਲਾਂ ਵਿਚ ਸਹਿਮਤੀ ਹੋਈ ਸੀ, ਭਾਵੇਂ ਦੁਨੀਆਂ ਦੇ ਤਿਆਗ ਅਤੇ ਸਰੀਰਕ ਹਠ ਤਪ ਸਾਧਨ ਦੇ

ਮਾਮਲਿਆ ਤੇ ਗੁਰੂ ਜੀ ਦੇ ਵਿਚਾਰ ਸ਼ੇਖ ਬ੍ਰਹਮ ਨਾਲ ਨਹੀਂ ਮਿਲਦੇ ਸਨ। ਪਰ ਗੁਰੂ ਜੀ ਦੀਆਂ ਐਸੀਆਂ ਮਿਲਨੀਆਂ ਅਤੇ ਵਿਚਾਰਾਂ ਦੇ ਆਪਸੀ ਵਿਰੋਧ ਅਜ ਕਲ ਦੇ ਵਾਦੀਆਂ ਵਾਂਙ ਵਿਵਾਦ ਦਾ ਰੂਪ ਨਹੀਂ ਸੀ ਲੈਂਦੇ, ਸਗੋਂ ਇਨ੍ਹਾਂ ਰਾਹੀਂ ਸਚ ਦ੍ਰਿੜ ਕੀਤਾ ਜਾਂਦਾ ਸੀ, ਸੋ ਇਸ ਸਥਾਨ ਤੇ ਮਿਲੇ ਸੂਫੀ ਸੰਤਾਂ ਨੇ ਗੁਰੂ ਜੀ ਤੇ ਕਈ ਤਰਾਂ ਦੇ ਪ੍ਰਸ਼ਨ ਕਰਕੇ ਆਪਣੇ ਸ਼ੰਕੇ ਨਿਵਿਰਤ ਕੀਤੇ ਅਤੇ ਉਨ੍ਹਾਂ ਦੇ ਹਿਰਦਿਆਂ ਵਿਚ ਗੁਰੂ ਜੀ ਲਈ ਵਡਾ ਸਤਿਕਾਰ ਤੇ ਪਿਆਰ ਪੈਦਾ ਹੋ ਗਿਆ। ਉਨ੍ਹਾਂ ਦੇ ਮੇਲ ਜੋਲ ਵਾਲੇ ਹੋਰ ਅਨੇਕ ਲੋਕ ਭੀ ਗੁਰੂ ਜੀ ਦੇ ਸ਼ਰਧਾਲੂ ਹੋ ਗਏ ਤੇ ਗੁਰੂ ਜੀ ਨੂੰ ਵਲੀ ਅੱਲਾ ਸਮਝਦੇ ਹੋਏ ਉਨ੍ਹਾਂ ਦੇ ਵਿਚਾਰ ਸੁਨਣ ਹਿਤ ਉਨ੍ਹਾਂ ਦੁਆਲ ਇਕਠੇ ਹੋਣ ਲਗੇ। ਐਸੇ ਅਵਸਰ ਤੇ ਲੋਕ ਵਿਸ਼ਵਾਸ ਕੁਝ ਇਸ ਕਿਸਮ ਦਾ ਬਣ ਜਾਇਆ ਕਰਦਾ ਹੈ ਕਿ ਅਜੇਹੇ ਰਬ ਰਸੀਦਾ (ਜਿਸ ਦੀ ਰਬ ਤਕ ਪਹੁੰਚ ਹੋਵੇ) ਬੰਦੇ, ਜੇਹੋ ਜੇਹਾ ਬਿਦਰ ਦੇ ਲੋਕ ਗੁਰੂ ਜੀ ਨੂੰ ਸਮਝਣ ਲਗ ਗਏ ਸਨ, ਦੀ ਆਵਾਜ਼ ਰਬ ਨੇੜੇ ਹੋ ਕੇ ਸੁਣਦਾ ਅਤੇ ਜੋ ਉਸ ਦੇ ਮੂੰਹ ਤੋਂ ਨਿਕਲੇ ਪੂਰਾ ਹੋ ਜਾਂਦਾ ਹੈ। ਪੀਣ ਵਾਲੇ ਪਾਣੀ ਦੀ ਅਣਹੋਂਦ, ਜਿਸ ਤੋਂ ਇਹ ਲੋਕ ਬਹੁਤ ਆਤੁਰ ਸਨ, ਨੇ ਲੋਕਾਂ ਨੂੰ ਮਜਬੂਰ ਕੀਤਾ ਕਿ ਓਹ ਆਪਣਾ ਦੁਖ ਗੁਰੂ ਜੀ ਦੇ ਸਾਮ੍ਹਣੇ ਰਖਣ।

ਗੁਰੂ ਜੀ ਦੇ ਅਤਿ ਕੋਮਲ ਹਿਰਦੇ ਪਰ ਲੋਕਾਂ ਦੀ ਇਸ ਵਿਆਕੁਲਤਾ ਦਾ ਗਹਿਰਾ ਅਸਰ ਹੋਇਆ। ਆਪ ਦਾ ਅੰਤਸ਼ਕਰਣ, ਜੋ ਸਦਾ ਹੀ ਨਿਰੰਕਾਰ ਨਾਲ ਜੁੜਿਆ ਰਹਿੰਦਾ ਸੀ, ਕੁਝ ਵਧੇਰੀ ਵਿਸਮਾਦਤਾ ਅੰਦਰ ਚਲਾ ਗਿਆ।

ਗੁਰਮਤਿ ਤੋਂ ਐਸਾ ਸੰਕੇਤ ਮਿਲਦਾ ਹੈ ਕਿ ਜਿਨ੍ਹਾਂ ਸਾਧ ਜਨਾਂ ਨੇ ਆਪਣਾ ਮਨ ਸਾਧ ਲਿਆ ਹੁੰਦਾ ਹੈ ਉਨ੍ਹਾਂ ਨੂੰ ਫਿਰ ਦੁਨੀਆਂ ਦੇ ਜੰਜਾਲ ਦੁਖ ਸੁਖ, ਮਾਨ ਅਪਮਾਨ ਡੁਲਾ ਨਹੀਂ ਸਕਦੇ, ਇਹੋ ਅਵਸਥਾ ਗੁਰੂ ਤੇਗ ਬਹਾਦਰ ਜੀ ਤੇ ਆਈ ਸੀ ਜਦੋਂ ਆਪ ਨੇ ਕਿਹਾ :

'ਮਨੁ ਮੇਰਾ ਧਾਵਨ ਤੇ ਛੂਟਿਓ ਕਰ ਬੈਠੋ ਬਿਸਰਾਮ' ਮ: ੯

ਐਸੇ ਪੁਰਖ ਮਨ ਦੀ ਅਜੇਹੀ ਬਿਸਰਾਮਤਾ ਦੀ ਦਸ਼ਾ ਅੰਦਰ ਨਿਰੰਕਾਰ ਨਾਲ ਇਕ ਸੁਰ ਹੋ ਗਏ ਹੁੰਦੇ ਹਨ। ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਦੇ ਸੁਮੇਰ ਪਰਬਤ ਤੇ ਜਾ ਚੜਨ ਦੇ ਪਰਕਰਣ ਵਿਚ ਗੁਰੂ ਜੀ ਦੇ ਮਨ ਦੀ ਅਜੇਹੀ ਅਵਸਥਾ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ ਕਿ ਜਦੋ ਸਿੱਧਾਂ ਨੇ ਗੁਰੂ ਜੀ ਨੂੰ ਪੁਛਿਆ ਕਿ ਤੁਸੀਂ ਕੇਹੜੀ ਸ਼ਕਤੀ ਨਾਲ ਅਥਵਾ ਕਿਸ ਬਲ ਦੇ ਸਹਾਰੇ ਏਥੇ ਪੁਜੇ ਹੋ ਤਾਂ ਗੁਰੂ ਜੀ ਨੇ ਉਤਰ ਦਿਤਾ :

'ਹਉ ਜਪਿਆ ਪਰਮੇਸਰੋ ਭਾਓ ਭਗਤਿ ਸੰਗਿ ਤਾੜੀ ਲਾਈ,'

ਅਥਵਾ ਉਨ੍ਹਾਂ ਦੀ ਸ਼ਕਤੀ ਦਾ ਸੋਮਾ ਪਰਮੇਸ਼ੂਰ ਨਾਲ ਲਗੀ ਉਨ੍ਹਾਂ ਦੀ ਪਿਆਰ ਤਾੜੀ ਜਾਂ ਇਕਸੁਰਤਾ ਸੀ।

ਦੁਨੀਆਦਾਰੀ ਵਿਹਾਰ ਵਿਚ ਅਸੀਂ ਵੇਖਦੇ ਹਾਂ ਕਿ ਜਦੋਂ ਦੋ ਤਾਕਤਾਂ ਜਾਂ ਦੋ ਵਿਅਕਤੀ ਆਪੋ ਵਿਚ ਇਕ ਸੁਰ ਹੋ ਜਾਣ ਤਾਂ ਇਕ ਹੋ ਕੇ ਉਨ੍ਹਾਂ ਦੀ ਸੱਤਿਆ ਕਈ ਗੁਣਾਂ ਵਧ ਜਾਂਦੀ ਹੈ । ਇਉਂ ਹੀ ਜਦੋਂ ਮਨੁਖੀ ਆਤਮਾ ਪਰਮਾਤਮਾ ਨਾਲ ਇਕ ਸੁਰ ਹੋ ਜਾਵੇ ਤਾਂ ਪਰਮਾਤਮਾ ਦੀ ਸਾਰੀ ਸੱਤਿਆ, ਉਸ ਇਕ ਸੁਰ ਹੋਈ ਆਤਮਾ ਦੀ ਸੱਤਿਆ ਬਣ ਜਾਂਦੀ ਹੈ ਜਾਂ ਇਉਂ ਕਹੀਏ ਕਿ ਪਰਮਾਤਮਾ ਐਸੀ ਆਤਮਾ ਦਾ ਅਨੁਸਾਰੀ ਹੋ ਜਾਂਦਾ ਹੈ । ਫਿਰ ਐਸੀ ਇਕ ਸੁਰ ਹੋਈ ਆਤਮਾ ਜੋ ਕੁਛ ਭੀ ਕਹੇ ਜਾਂ ਚਿਤਵੇ ਉਸ ਨੂੰ ਪਰਮਾਤਮਾ ਪੂਰਾ ਕਰਦਾ ਹੈ, ਇਸ ਨੂੰ ਬਿਰਦ ਪਾਲਣਾ ਕਹਿੰਦੇ ਹਨ, ਜਿਸ ਤਰਾਂ ਇਕ ਸੁਰ ਹੋਇ ਦੋ ਮਿਤਰਾਂ ਨੂੰ ਇਕ ਦੂਜੇ ਦੇ ਕੰਮ ਆਉਣ ਦੀ ਲਾਜ ਹੁੰਦੀ ਹੈ, ਇਉਂ ਹੀ ਪਰਮਾਤਮਾ ਨੂੰ ਉਸ ਨਾਲ ਇਕ ਸੁਰ ਹੋਇ ਮਨੁਖ ਦੇ ਕੰਮ ਆਉਣ ਦੀ ਲਾਜ ਹੋ ਜਾਂਦੀ ਹੈ ਅਤੇ ਫਿਰ

'ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ' (ਮਾਰੂ ਮ: ੪)

ਅਤੇ ਫੇਰ 'ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ'

(ਬਿਲਾਵਲ ਮ: ੪)

ਅਰਥਾਤ ਵਾਹਿਗੁਰੂ ਦਾ ਜਨ ਫਿਰ ਜੋ ਵੀ ਚਿਤਵਦਾ ਹੈ ਓਹ ਵਾਹਿ-

ਗੁਰੂ ਮੰਨ ਲੈਂਦਾ ਹੈ ।

ਅਜ ਕਲ ਦੇ ਵਿਦਿਆ ਪ੍ਰਬੀਨ ਸਜਣਾਂ ਅੰਦਰ ਤਰਕ ਬੁਧ ਦਾ ਵਧੇਰੇ ਪਰਵੇਸ਼ ਹੋਇ ਹੋਣ ਕਾਰਣ ਓਹ ਹਰ ਗੱਲ ਦੀ ਬਾਦਲੀਲ ਵਿਆਖਿਆ ਮਗਦੇ ਹਨ ਅਤੇ ਜੋ ਗੱਲ ਉਨ੍ਹਾਂ ਨੂੰ ਕਾਨੂੰਨਿ ਕੁਦਰਤ ਦੇ ਅਨਕੂਲ ਅਤੇ ਮੌਜੂਦਾ ਵਿਗਿਆਨਕ ਖੋਜ ਦ ਤਰਾਜੂ ਤੇ ਤੁਲਦੀ ਨਹੀਂ ਲਗਦੀ, ਉਸ ਨੂੰ ਅਸੰਭਵ ਜਾਣ ਕੇ ਓਹ ਸੁਨਣ ਸੋਚਣ ਨੂੰ ਤਿਆਰ ਨਹੀਂ ਹੁੰਦੇ । ਓਹ ਇਹ ਨਹੀਂ ਸੋਚਦੇ ਕਿ ਅਜ ਦੀ ਅਸੰਭਵ ਗੱਲ ਨੂੰ ਸ਼ਾਇਦ ਨਵੀਂ ਖੋਜ ਕਲ ਨੂੰ ਸੰਭਵ ਬਣਾ ਦੇਵੇ । ਉਨ੍ਹਾਂ ਦੇ ਅਜ ਦੇ ਵਿਚਾਰ ਸਾਇੰਸ ਦੀ ਹੁਣ ਤਕ ਹੋ ਚੁਕੀ ਖੋਜ ਉਪਰ ਹੀ ਆਧਾਰਤ ਹੁੰਦੇ ਹਨ, ਜਦੋਂ ਕਿ ਗਿਆਨ (knowledge) ਦਾ ਖੇਤਰ ਏਨਾ ਵਿਸ਼ਾਲ ਹੈ ਕਿ ਇਸ ਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਸੰਭਵ ਹੈ ਕਿ ਜੋ ਅਜ ਕਰਾਮਾਤ ਲਗਦੀ ਹੋਵੇ ਕਲ ਨੂੰ ਇਹ ਸਾਧਾਰਨ ਗਲ ਬਣ ਜਾਵੇ । ਅਜ ਤੋਂ ਪੰਜਾਹ ਸਾਲ ਪਹਿਲੋ ਜੋ ਗੱਲਾਂ ਅਸੰਭਵ ਸਮਝੀਆਂ ਜਾਂਦੀਆਂ ਸਨ, ਮਨੁਖ ਦੀ ਖੋਜ ਤੇ ਗਿਆਨ ਨੇ ਉਨ੍ਹਾਂ ਨੂੰ ਅਜ ਸੰਭਵ ਬਣਾ ਦਿਤਾ ਹੈ । ਇਸ ਤੋਂ ਸਿਧ ਹੁੰਦਾ ਹੈ ਕਿ ਕੁਦਰਤ ਦੀ ਬੇਅੰਤਤਾ ਅਤੇ ਇਸ ਦੇ ਗਿਆਨ ਦੀ ਸੀਮਾਂ ਦਾ ਥਾਹ ਨ ਕਿਸੇ ਪਾਇਆ ਹੈ ਅਤੇ ਨ ਪਾਇਆ ਜਾ ਸਕਦਾ ਹੈ । ਹਰ ਨਵੀਂ ਖੋਜ ਤੇ ਨਵੀਂ ਕਾਢ, ਕੁਦਰਤ ਦੇ ਕਿਸੇ ਗੁਪਤ ਨੀਯਮ ਦਾ ਹੀ ਕੋਈ ਕ੍ਰਿਸ਼ਮਾ ਹੁੰਦਾ ਹੈ, ਸਾਧਾਰਨ ਮਨੁਖ ਨੂੰ ਇਹ ਕਰਾਮਾਤ ਭਾਸਦੀ ਹੈ । ਇਸ ਲਈ ਕਿਸੇ ਵਰਤੀ ਘਟਨਾ ਬਾਰੇ ਕਿਸੇ ਤਰਕਸ਼ੀਲ ਬੁਧ ਦਾ ਇਹ ਕਹਿਣਾ ਕਿ ਇਹ ਕਾਨੂੰਨਿ ਕੁਦਰਤ ਦੇ ਅਨਕੂਲ ਨਹੀਂ, ਇਹੋ ਸਿਧ ਕਰਦਾ ਹੈ ਕਿ ਐਸਾ ਤਰਕਸ਼ੀਲ ਬੁਧ ਇਨਸਾਨ ਆਪ ਕੁਦਰਤ ਦੇ ਬੰਧਾਨਾਂ ਤੋਂ ਅਣਜਾਣ ਹੈ । ਕੁਦਰਤ ਅੰਦਰ ਐਸੀਆਂ ਗੱਲਾਂ ਜਿਨ੍ਹਾਂ ਨੂੰ ਆਪਣੀ ਸੀਮਤ ਬੁਧ ਕਾਰਨ ਓਹ ਅਜ ਅਣਹੋਣੀ ਸਮਝਦਾ ਹੈ, ਉਨ੍ਹਾਂ ਦਾ ਹੋਣਾ ਕਲ ਨੂੰ ਬਿਲਕੁਲ ਸੰਭਵ ਬਣ ਜਾਦਾ ਹੈ । ਇਹ ਸਭ ਕੁਦਰਤ ਦੇ ਹੀ ਚਮਤਕਾਰ ਹਨ ।

ਗੁਰੂ ਕਾਲ ਅੰਦਰ ਭੀ ਕਈ ਅਜੇਹੀਆਂ ਗੱਲਾਂ ਦਾ ਹੋਣਾ ਸਾਨੂੰ

ਕਰਾਮਾਤ ਲਗਦਾ ਹੈ ਪਰ ਜਿਉਂ ਜਿਉਂ ਵਿਗਿਆਨਕ ਖੋਜ ਤਰੱਕੀ ਕਰਦੀ ਜਾਂਦੀ ਹੈ, ਕਰਾਮਾਤ ਸਮਝੀਆਂ ਗੱਲਾਂ ਕੁਦਰਤ ਦੀਆਂ ਸਾਧਾਰਨ ਗੱਲਾਂ ਬਣ ਰਹੀਆਂ ਹਨ। ਮਿਸਾਲ ਦੇ ਤੌਰ ਅਸੀਂ ਜਨਮ ਸਾਖੀਆਂ ਵਿਚ ਪੜਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਭੈਣ ਨਾਨਕੀ ਜੀ ਨੂੰ ਕਿਹਾ 'ਬੇਬੇ ਜਦੋਂ ਯਾਦ ਕਰੇਂਗੀ ਆ ਜਾਵਾਂਗਾ'-ਇਹ ਭੀ ਲਿਖਿਆ ਮਿਲਦਾ ਹੈ ਕਿ ਕਈ ਵਾਰ ਹਜ਼ਾਰਾਂ ਕੋਹ ਦੂਰ ਬੈਠੇ ਗੁਰੂ ਜੀ ਆਪਣੇ ਸੰਗੀ ਨੂੰ ਕਹਿੰਦੇ- 'ਮਰਦਾਨਿਆ, ਬੇਬੇ ਯਾਦ ਕਰਦੀ ਏ'। ਅਜੇਹੇ ਕਥਨਾਂ ਨੂੰ ਗੁਰੂ ਜੀ ਦਾ ਅਗਮ ਵਾਚਨਾ ਜਾਂ ਕਰਾਮਾਤ ਕਿਹਾ ਜਾਂਦਾ ਹੈ। ਪ੍ਰੰਤੂ ਅਜ ਕਲ ਦੀ ਖੋਜ ਇਹ ਸਿਧ ਕਰ ਰਹੀ ਹੈ ਕਿ ਜਿਵੇਂ ਬਿਜਲੀ ਅਤੇ ਰੇਡੀਓ ਦੀਆ ਲਹਿਰਾ (electric & radio waves) ਹਨ ਇਉਂ ਹੀ ਖਲਾ (space) ਅੰਦਰ ਖਿਆਲਾਂ ਦੀਆਂ ਲਹਿਰਾਂ (thought waves) ਹਨ, ਜੋ ਗੁਰੂ ਨਾਨਕ ਦੇਵ ਅਤੇ ਬੇਬੇ ਨਾਨਕੀ ਵਿਚਾਲੇ ਕੰਮ ਕਰਦੀਆਂ ਸਨ-ਇਸ ਭੇਦ ਨੂੰ ਗੁਰੂ ਨਾਨਕ ਦੇਵ ਜੀ ਦੀ ਵਿਸ਼ਾਲ ਸੂਝ ਉਸ ਸਮੇਂ ਭੀ ਜਾਣਦੀ ਬੁਝਦੀ ਸੀ, ਭਾਵੇਂ ਲੋਕਾਂ ਲਈ ਇਹ ਕਰਾਮਾਤ ਸੀ। ਗੁਰੂ ਘਰ ਅੰਦਰ ਕਰਾਮਾਤ ਵਿਖਉਣ ਜਾਂ ਕਿਸੇ ਤਰਾਂ ਦੀ ਸਿਧੀ ਪ੍ਰਾਪਤ ਕਰਨ ਤੇ ਕਮਾਉਣ ਨੂੰ ਕੋਈ ਵਿਸ਼ੇਸ਼ਤਾ ਨਹੀਂ ਦਿਤੀ ਗਈ, ਸਗੋਂ ਇਨ੍ਹਾਂ ਨੂੰ ਘਟੀਆ ਦਰਜੇ ਦੀ ਪ੍ਰਾਪਤੀ ਕਿਹਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਅਜੇਹੀਆਂ ਅਲੌਕਕ ਗੱਲਾਂ ਨੂੰ 'ਨਾਟਕ ਚਟਕ' ਅਤੇ 'ਕੁਕਾਜ' (ਭੈੜੇ ਕੰਮ) ਕਹਿੰਦੇ ਹੋਏ ਦਸਦੇ ਹਨ ਕਿ ਪ੍ਰਭੂ ਦੇ ਜਨ (ਸੇਵਕ) ਅਜੇਹੇ ਕੁਕਾਜ ਕਰਨ ਨੂੰ ਸ਼ਰਮ ਦਾ ਬਾਇਸ ਸਮਝਦੇ ਹਨ :

'ਨਾਟਕ ਚੇਟਕ ਕੀਏ ਕੁਕਾਜਾ-ਪ੍ਰਭ ਲੋਗਨ ਕਹਿ ਆਵਤ ਲਾਜਾ'

ਤਾਂ ਗੁਰੂ ਸਾਹਿਬਾਨ ਵਾਸਤੇ ਕਿਸੇ ਕਾਲ ਕੋਈ ਕਰਾਮਾਤ ਜਾਂ ਅਲੌਕਕ ਗੱਲ ਕਰਨਾ ਕਿਵੇਂ ਮੰਨਿਆ ਜਾ ਸਕਦਾ ਹੈ ?

ਦੂਜੀ ਗੱਲ ਜੋ ਤਰਕਸ਼ੀਲ ਬੁਧਵਾਨਾ ਨੂੰ ਸਮਝ ਲੈਣੀ ਚਾਹੀਦੀ ਹੈ ਉਹ ਹੈ ਕੁਦਰਤ ਅਤੇ ਕਾਦਰ ਵਿਚਾਲੇ ਭਿੰਨਤਾ, ਕੁਦਰਤ ਕਾਦਰ ਦੀ

ਕੀਤੀ ਹੋਈ ਰਚਨਾ ਹੈ ਜੋ ਕਾਦਰ ਵਲੋਂ ਲਾਗੂ ਹੋਏ ਬੰਧਾਨਾ ਅਨਕੂਲ ਚਲਦੀ ਹੈ, ਜਿਨਾਂ ਬੰਧਾਨਾਂ ਦਾ ਭੀ ਕੋਈ ਪਾਰਾਵਾਰ ਨਹੀਂ ਪ੍ਰੰਤੂ ਇਹ ਬੰਧਾਨ ਕਾਦਰ ਦੇ ਆਪਣੇ ਉਪਰ ਲਾਗੂ ਨਹੀਂ । ਇਹ ਬੰਧਾਨ ਹਰ ਦਿਸ–ਦੀ ਰਚਨਾ ਉਤੇ ਲਾਗੂ ਹਨ ਜੋ ਅਖਰਾਂ ਰਾਹੀਂ ਬਿਆਨ ਹੋ ਸਕਦੇ ਹਨ ਪ੍ਰੰਤੂ ਕਰਤਾਪੁਰਖ (ਕਾਦਰ) ਆਪ੍ਰੂ ਕਿਸੇ ਬੰਧਾਨ ਜਾਂ ਅਖਰਾਂ ਦੀ ਪਕੜ ਵਿਚ ਨਹੀਂ, ਅਥਵਾ ਉਹ ਸਭ ਬੰਧਾਨਾਂ ਤੋਂ ਅਲੱਗ ਥਲੱਗ ਹੈ :

'ਦ੍ਰਿਸਟਿਮਾਨ ਅਖਰ ਹੈ ਜੇਤਾ–ਨਾਨਕ ਪਾਰਬ੍ਰਹਮ ਨਿਰਲੇਪਾ'

(ਗਉੜੀ ਮ: ੫)

ਜਾਂ 'ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ'

ਅਰਥਾਤ ਜਿਸ ਕਾਦਰ ਨੇ ਕੁਦਰਤ ਦੇ ਸਿਰ ਤੇ ਲੇਖ ਲਿਖੇ ਅਥਵਾ ਕੁਦਰਤ ਨੂੰ ਬੰਧਾਨਾਂ ਅੰਦਰ ਬੰਨ੍ਹ ਰਖਿਆ ਹੈ ਉਸ ਦੇ ਆਪਣੇ ਸਿਰ ਪਰ ਕੋਈ ਲਖ ਨਹੀਂ ਲਿਖੇ ਹੋਏ–ਓਹ ਕਿਸੇ ਬੰਧਾਨ ਦਾ ਪਾਬੰਦ ਨਹੀਂ । ਅਥਵਾ ਓਹ ਐਸੀਆਂ ਗੱਲਾਂ ਕਰਨ ਦੇ ਵੀ ਸਮਰੱਥ ਹੈ ਜਿਨ੍ਹਾਂ ਨੂੰ ਇਨਸਾਨੀ ਅਕਲ, ਜਾਂਚੇ ਪਰਖੇ ਬੰਧਾਨਾਂ ਜਾਂ ਨੇਯਮਾ ਦੇ ਅਨਕੂਲ ਨਹੀਂ ਸਮਝਦੀ । ਗੁਰੂ ਬਾਣੀ ਅੰਦਰ ਉਸ ਕਾਦਰ ਨੂੰ ਅਲਖ (ਜੋ ਲਖਿਆ ਜਾਂ ਸਮਝਿਆ ਨਹੀਂ ਜਾ ਸਕਦਾ), ਅਗਮ (ਜਿਸ ਤਕ ਕਿਸੇ ਦੀ ਪਹੁੰਚ ਨਹੀਂ) ਅਗੋਚਰ (ਜੋ ਮਨੁਖੀ ਗਿਆਨ ਇੰਦ੍ਰਿਆਂ ਦੀ ਸੂਝ ਦਾ ਵਿਸ਼ਾ ਨਹੀਂ) ਅਤੇ ਅਭੇਦ (ਜਿਸ ਦਾ ਭੇਦ ਪਾ ਸਕਨਾ ਸੰਭਵ ਨਹੀਂ) ਆਦਿਕ ਸ਼ਬਦਾਂ ਦੁਆਰਾ ਕਥਨ ਕੀਤਾ ਹੈ, ਅਤੇ ਕਿਹਾ ਹੈ 'ਅੰਤੁ ਨ ਜਾਪੈ ਕਿਆ ਮਨਿ ਮੰਤੁ' ਅਰਥਾਤ ਕਈ ਨਹੀਂ ਜਾਣ ਸਕਦਾ ਕਿ ਉਸ ਦੇ ਮਨ ਦਾ ਮੰਤਵ ਕੀ ਹੈ, ਐਸ ਪ੍ਰਭੂ ਦੀ ਸਮਰੱਥਾ ਸੰਬੰਧੀ ਕਿਸੇ ਤਰਾਂ ਦਾ ਸ਼ੰਕਾ ਕਰਨਾ ਫਜ਼ੂਲ ਹੈ । ਉਸ ਬਾਰੇ ਕਿਹਾ ਹੈ

'ਖਿਣ ਮਹਿ ਊਣੇ ਸੁਭਰ ਭਰਿਆ–ਖਿਣ ਮਹਿ ਸੂਕੇ ਕੀਨੇ ਹਰਿਆ'

(ਭੈਰਉ ਮ: ੫)

ਅਰਥਾਤ ਉਹ ਛਿਣ ਵਿਚ ਮਾਰੂ ਥਲਾਂ ਨੂੰ ਪਾਣੀ ਦੇ ਵਿਸ਼ਾਲ ਛੰਭਾਂ ਵਿਚ ਬਦਲ ਦੇਂਦਾ ਹੈ ਅਤੇ ਇਕ ਛਿਣ ਵਿਚ ਸੁੱਕੇ ਕਾਠ ਨੂੰ ਹਰੇ ਕਰਦਾ ਹੈ। ਉਸ ਦੀ ਸਮਰੱਥਾ ਦਾ ਤਾਂ ਕੀ ਕਹਿਣਾ ਕਹਿਆ, ਉਸ ਦੇ ਜਨ-ਸੇਵਕ-ਜੋ ਉਸ ਨੂੰ ਸਦਾ ਯਾਦ ਕਰਦੇ ਅਤੇ ਉਸ ਦੇ ਪਿਆਰ ਅੰਦਰ ਪ੍ਰਚੇ ਉਸ ਨਾਲ ਇਕ ਸੁਰ ਹੋਇ ਰਹਿੰਦੇ ਹਨ; ਉਨ੍ਹਾਂ ਦੀ ਸਮਰੱਥਾ ਏਨੀ ਵਧ ਜਾਂਦੀ ਹੈ ਕਿ ਓਹ ਜੋ ਕਹਿ ਦੇਣ ਸਤਿ ਹੋ ਜਾਂਦਾ ਹੈ। ਇਸ ਨੂੰ ਅਜੇਹੇ ਮਨੁਖਾਂ ਦੀ ਸਮਰੱਥਾ ਕਹਿਣਾ ਠੀਕ ਨਹੀਂ, ਇਹ ਅਸਲ ਵਿਚ ਉਸ ਨਿਰੰਕਾਰ ਪ੍ਰਭੂ ਦੀ ਹੀ ਸਮਰੱਥਾ ਹੁੰਦੀ ਹੈ ਜੋ ਉਸ ਦੇ ਸੇਵਕਾਂ ਰਾਹੀਂ ਪਰਤੱਖ ਹੁੰਦੀ ਹੈ। ਉਸ ਨੂੰ ਆਪਣੇ ਸੇਵਕਾਂ ਦੇ ਕਹਿਣ ਕਥਨ ਦੀ ਲਾਜ ਹੁੰਦੀ ਹੈ, ਇਸ ਪਰਥਾਇ ਹੀ ਕਿਹਾ ਹੈ :

'ਸਾਧੂ ਬੋਲੈ ਸਹਜ ਸੁਭਾਇ–ਸਾਧ ਕਾ ਬੋਲਿਆ ਬਿਰਥਾ ਨ ਜਾਇ'

ਗੁਰੂ ਬਾਣੀ ਅੰਦਰ ਅਜੇਹੇ ਮਨੁਖਾਂ ਦੀ ਬਹੁਤ ਵਡਿਆਈ ਕਥੀ ਹੈ ਜੋ ਮਨ ਚਿਤ ਕਰਕੇ ਪ੍ਰਭੂ ਸਿਮਰਨ ਵਿਚ ਲਗੇ ਹਨ। ਉਨ੍ਹਾਂ ਦੇ ਅੰਦਰ ਵਾਹਿਗੁਰੂ ਦੇ ਸਦਾ ਅੰਗ ਸੰਗ ਹੋਣ ਦਾ ਵਿਸ਼ਵਾਸ਼ ਦ੍ਰਿੜ ਹੁੰਦਾ ਅਤੇ ਉਨ੍ਹਾਂ ਦੇ ਸਾਰੇ ਦੁਨੀਆਵੀ ਭੈ ਦੂਰ ਹੋ ਗਏ ਹੁੰਦੇ ਹਨ। ਸਿਮਰਨ ਅੰਦਰ ਜੁੜੇ ਮਨ ਦੇ ਨਿਤਾਪ੍ਰਤ ਦੇ ਅਭਿਆਸ ਨਾਲ ਇਹ ਵਿਸ਼ਵਾਸ਼ ਹੋਰ ਪਕੇਰਾ ਹੁੰਦਾ ਜਾਂਦਾ ਹੈ ਅਤੇ ਮਨ ਸ਼ਾਂਤ, ਅਡੋਲ ਅਤੇ ਖੇੜੇ ਵਿਚ ਰਹਿਣ ਲਗਦਾ ਹੈ। ਇਸ ਅਡੋਲਤਾ ਤੇ ਖੇੜੇ ਅੰਦਰ ਬੁਧ ਨਿਖਰਦੀ, ਅਤੇ ਸੁਰਤ ਵਿਕਾਸ਼ ਫੜਦੀ ਹੈ। ਇਸੇ ਵਿਕਾਸ਼ ਮਈ ਅਵਸਥਾ ਦਾ ਨਿਰਣਾ ਸਤਿਗੁਰੂ ਜੀ ਨੇ ਜਪੁਜੀ ਦੀ ਬਾਣੀ ਵਿਚ 'ਤਿਥੈ ਘੜੀਐ ਸੁਰਤ ਮਤ ਮਨ ਬੁਧ' ਅੰਦਰ ਦਿਤਾ ਹੈ। ਇਸ ਦਸ਼ਾ ਦਾ ਬਿਆਨ ਕਰ ਸਕਨਾ ਭੀ ਮੁਮਕਨ ਨਹੀਂ– ਗੁਰੂ ਜੀ ਫੁਰਮਾਉਂਦੇ ਹਨ : 'ਤਾ ਕੀਆ ਗਲਾਂ ਕਥੀਆ ਨ ਜਾਹਿ'। ਅਜੇਹਾ ਆਤਮਕ ਵਿਕਾਸ਼ (Spiritual evolution) ਨਾਮ ਸਿਮਰਨ ਦੁਆਰਾ ਹੀ ਸੰਭਵ ਹੈ, ਇਸੇ ਲਈ ਬਾਣੀ ਅੰਦਰ ਸਿਮਰਨ ਦੀ ਏਨੀ ਵਡਿਆਈ ਕਥੀ ਹੈ। ਨਾਮ ਸਿਮਰਨ ਨਾਲ ਹਿਰਦਾ ਸੁਧ ਅਤੇ ਮਨ

ਨਿਰਮਲ ਹੁੰਦਾ ਅਤੇ ਇਸ ਤਰਾਂ ਸੁਧ ਹੋਇ ਹਿਰਦੇ ਵਿਚ ਪ੍ਰਭੂ ਦਾ ਵਾਸਾ ਹੋਣ ਲਗਦਾ ਹੈ ਅਤੇ ਫਿਰ

'ਜਿਉ ਜਿਉ ਸਾਹਿਬੁ ਮਨਿ ਵਸੈ ਗੁਰਮੁਖਿ ਅੰਮ੍ਰਿਤ ਪੇਉ'
(ਸਿਰੀ ਰਾਗ ਮ: ੧)

ਜਿਵੇਂ ੨ ਮਾਲਕ ਪ੍ਰਭੂ ਦਾ ਵਾਸਾ ਹਿਰਦੇ ਅੰਦਰ ਵਧੇਰਾ ਹੁੰਦਾ ਜਾਂਦਾ ਹੈ ਤਿਉਂ ੨ ਐਸਾ ਗੁਰੂ ਦਾ ਅਨੁਸਾਰੀ ਪ੍ਰਾਣੀ ਅੰਮ੍ਰਿਤ ਦੇ ਘੁਟ ਭਰਦਾ ਪਰਤੀਤ ਕਰਦਾ ਅਤੇ ਜਿਉਂ ੨ ਅੰਦਰ ਨਾਮ ਦੀ ਭੁਖ ਵਧਦੀ ਹੈ ਇਹ ਭੁਖ ਉਸ ਪ੍ਰਾਨੀ ਦੇ ਦੁਖਾਂ ਦਾ ਖਉ ਬਣਦੀ ਅਤੇ ਦੁਖਾਂ ਦੀ ਨਵਿਰਤੀ ਹੁੰਦੀ ਜਾਂਦੀ ਹੈ :

'ਸਾਚੇ ਨਾਮ ਕੀ ਲਾਗੈ ਭੂਖ-ਤਿਤੁ ਭੂਖੈ ਖਾਇ ਚਲੀਅਹਿ ਦੂਖ'
(ਅਸਾ ਮ: ੧)

ਗੁਰੂ ਜੀ ਦਾ ਹੋਰ ਫੁਰਮਾਣ ਹੈ :

'ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ' (ਅਸਾ ਮ: ੧)

ਜਿਵੇਂ ਦੀਵੇ ਵਿਚ ਪਿਆ ਤੇਲ ਬਤੀ ਦੇ ਜਗ ਪੈਣ ਨਾਲ ਸੜਨਾ ਸ਼ੁਰੂ ਅਤੇ ਅੰਤ ਨੂੰ ਖੁਸ਼ਕ ਹੋ ਜਾਂਦਾ ਹੈ ਇਉਂ ਹੀ ਜਦੋਂ ਮਨੁਖ ਦੇ ਹਿਰਦੇ ਅੰਦਰ ਨਾਮ ਰੂਪੀ ਦੀਵਾ ਜਗ ਪਵੇ ਤਾਂ ਮਨੁਖ ਨੂੰ ਲਗੇ ਸਾਰੇ ਦੁਖ ਦਘਦ ਹੋ ਜਾਂਦੇ ਹਨ ਅਤੇ ਉਸ ਦੀ ਜਮਾਂ ਵਾਲੀ ਫਾਹੀ ਵੀ ਕਟੀ ਜਾਂਦੀ ਹੈ ? ਨਾਮ ਦੁਆਰਾ ਦੁਖ ਇਉਂ ਸੜ ਬੁਝਦੇ ਹਨ ਜਿਵੇਂ ਲਕੜੀ ਦੇ ਲਖਾਂ ਢੇਰਾਂ ਨੂੰ ਇਕ ਚੁਆਤੀ ਫਨਾਹ ਫਿਲਾ ਕਰ ਦੇਂਦੀ ਹੈ :

'ਲਖ ਮੜਿਆ ਕਰਿ ਏਕਠੇ ਏਕ ਰਤੀ ਲੈ ਭਾਹਿ' (ਆਸਾ ਮ; ੧)

ਗੁਰੂ ਜੀ ਦੇ ਇਸ ਬਚਨ ਵਿਚ ਨਾਮ ਦੇ ਹਿਰਦੇ ਅੰਦਰ ਵਸਣ ਦੇ ਦੋ ਗੁਣ-ਦੁਖਾਂ ਰੋਗਾਂ ਦਾ ਨਾਸ ਅਤੇ ਜਮਾਂ ਦੀ ਫਾਹੀ ਦੇ ਡਰ ਦਾ ਕਟਿਆ

ਜਾਣਾ-ਕਥੇ ਹਨ।

'ਦੂਖ ਰੋਗ ਨ ਭਉ ਬਿਆਪੈ ਜਿਨੀ ਹਰਿ ਹਰਿ ਧਿਆਇਆ'
(ਬਿਹਾਗੜ ਮ: ੫)

ਅਤੇ 'ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ'
(ਬਿਲਾਵਲ ਮ: ੫)

ਇਸੇ ਤਰਾਂ ਜਪਜੀ ਸਾਹਿਬ ਅੰਦਰ ਨਾਮ ਦੇ ਸੁਨਣ ਦੀ ਵਡਿਆਈ ਦਸਦੇ ਹੋਏ ਗੁਰੂ ਜੀ ਵਡੇ ਨਿਰਣਾ ਜਨਕ ਢੰਗ ਸਿਰ ਦੁਖਾਂ ਅਤੇ ਪਾਪਾਂ ਦੋਹਾਂ ਦਾ ਨਾਸ ਹੋ ਜਾਣਾ ਨਿਸਚੇ ਕਰਾਉਂਦੇ ਹਨ : 'ਸੁਣਿਐ ਦੂਖ ਪਾਪ ਦਾ ਨਾਸ' ਇਕ ਹੋਰ ਜਗਾ ਆਪ ਦਾ ਫੁਰਮਾਣ ਹੈ :

'ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ
ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ
(ਆਸਾ ਮ: ੧)

ਹਰਿ ਨਾਮ ਦਾ ਸਿਮਰਨ ਕਰਨ ਵਾਲੇ, ਰੋਗਾਂ ਅੰਦਰ ਗ੍ਰਸਤ ਹੋ ਕੇ ਸੁਕਦੇ ਨਹੀਂ, ਨ ਉਨਾਂ ਨੂੰ ਕੋਈ ਪੀੜ ਕਲਪਾਉਂਦੀ ਹੈ, ਉਨ੍ਹਾਂ ਦੀ ਹਰ ਥਾਂ ਸੋਭਾ ਹੁੰਦੀ ਅਤੇ ਓਹ ਸੁਖੀ ਹੋ ਜਾਂਦੇ ਹਨ। ਜਿਨਾਂ ਦਾ ਨਿਸਚਾ ਹਰਿ ਸਿਮਰਨ ਦੀ ਅਜੇਹੀ ਵਡਿਆਈ ਉਤੇ ਪੱਕਾ ਦ੍ਰਿੜ ਹੋ ਗਿਆ ਹੁੰਦਾ ਹੈ ਓਹ ਜਿਦਗੀ ਦੀ ਬਾਜ਼ੀ ਜਿੱਤ ਕੇ ਏਥੋਂ ਜਾਂਦੇ ਹਨ। ਬੜੇ ਸਪਸ਼ਟ ਕਥਨ ਹਨ : ਨਾਮ ਸਿਮਰਨ ਅਤੇ ਇਸ ਉਪਰ ਦ੍ਰਿੜ ਹੋਇਆ ਵਿਸ਼ਵਾਸ਼ ਮਨੁਖ ਦੇ ਮਾਨਸਕ ਅਤੇ ਸ਼ਰੀਰਕ ਸਭ ਤਰਾਂ ਦੇ ਦੁਖ ਦਰਦ ਨਾਸ ਕਰਦਾ ਹੈ। ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

'ਗਏ ਕਲੇਸ ਰੋਗ ਸਭਿ ਨਾਸੇ ਪ੍ਰਭੁ ਅਪੁਨੈ ਕਿਰਪਾ ਧਾਰੀ' (ਸੋਰਠ)

ਇਸ ਕਹਿਣ ਦਾ ਭਾਵ ਇਹ ਹੈ ਕਿ ਗੁਰੂ ਬਾਣੀ ਦਾ ਹਰ ਸ਼ਬਦ ਅਖਰ ੨ ਸਚ (literally true) ਹੈ-ਅਜੇਹੇ ਕਥਨਾਂ ਨੂੰ ਅਲੰਕਾਰਕ ਅਰਥ ਦੇਣੇ ਠੀਕ ਨਹੀਂ।

ਜਿਨ੍ਹਾਂ ਦੇ ਅੰਦਰ ਨਾਮ ਦੀ ਟੇਕ ਦਾ ਵਿਸ਼ਵਾਸ਼ ਦ੍ਰਿੜ ਹੋਇਆ ਹੁੰਦਾ ਹੈ ਉਨ੍ਹਾਂ ਨੂੰ ਥੋੜੇ ਕੀਤੇ ਸਰੀਰਕ ਰੋਗ ਨਹੀਂ ਲਗਦੇ, ਕਿਉਂਕਿ ਨਾਮ ਵਾਲੇ ਦੀ ਸਮੁਚੀ ਰਹਿਣੀ ਰਜ਼ਾ ਅਤੇ ਕੁਦਰਤ ਦੇ ਅਨਕੂਲ ਹੋ ਗਈ ਹੁੰਦੀ ਹੈ, ਉਨਾਂ ਦਾ ਖਾਣਾ ਪੀਣਾ ਹਸਣਾ ਸਉਣਾ ਕੁਦਰਤ ਦੇ ਬੰਧਾਨ ਅਨੁਸਾਰ ਚਲਦਾ ਹੈ। ਉਨ੍ਹਾਂ ਦੇ ਸਰੀਰਕ ਭੋਗ ਗੈਰ ਕੁਦਰਤੀ ਨਹੀ ਹੁੰਦੇ, ਉਨ੍ਹਾਂ ਦੀ ਰਹਿਣੀ ਵਿਚ ਨਾਮ ਸਮਾਇਆ ਹੁੰਦਾ ਹੈ, ਓਹ ਆਪਣੇ ਹਰ ਕੰਮ ਲਈ ਸੇਧ ਨਾਮ ਤੋਂ ਲੈਂਦੇ ਹਨ : ਨਾਮ ਸਚ ਹੈ, ਨਾਮ ਨਿਰਭਉ ਹੈ, ਨਾਮ ਨਿਰਵੈਰ ਹੈ, ਓਹ ਭੀ ਸਚੇ ਹੁੰਦੇ ਹਨ ਨਿਰਭਉ ਤੇ ਨਿਰਵੈਰ ਰਹਿੰਦੇ ਹਨ, ਇਸ ਦੇ ਉਲਟ ਜੋ ਨਾਮ ਨੂੰ ਭੁੱਲ ਦੇ ਦੁਨੀਆਵੀ ਭੋਗਾਂ ਵੱਲ ਲਗਦੇ ਹਨ ਉਨ੍ਹਾਂ ਦਾ ਮਨ ਤਨ ਰੋਗੀ ਹੋ ਜਾਂਦਾ ਹੈ ਗੁਰੂ ਜੀ ਦਸਦੇ ਹਨ :

'ਖਸਮ ਵਿਸਾਰਿ ਕੀਏ ਰਸ ਭੋਗ
ਤਾ ਤਨਿ ਉਠ ਖਲੋਇ ਰੋਗ' (ਮਲਾਰ ਮ: ੧)

ਸੋ ਸਰੀਰ ਦੇ ਰੋਗੀ ਹੋਣ ਦਾ ਮੁਖ ਕਾਰਨ ਭੀ ਰੱਬ ਦਾ ਭੁੱਲਿਆ ਹੋਇਆ ਹੋਣਾ ਹੈ। ਰਬ ਹਿਰਦੇ ਵਿਚ ਵਸਿਆ ਰਹੇ ਤਾਂ ਦੁਖ ਨਹੀਂ ਲਗਦੇ ਅਤੇ ਪਹਿਲੋਂ ਲਗ ਚੁਕੇ ਰੋਗ ਭੀ ਨਾਸ ਹੋ ਜਾਂਦੇ ਹਨ।

ਇਸ ਤੋਂ ਇਲਾਵਾ ਨਾਮ ਦੀ ਟੇਕ ਹਿਰਦੇ ਨੂੰ ਮਜ਼ਬੂਤ ਕਰਦੀ ਅਤੇ ਏਡੀ ਵਡੀ ਢਾਰਸ ਬੰਨ੍ਹਾਂ ਦੇਂਦੀ ਹੈ ਕਿ ਨਾਮੀ ਆਦਮੀ ਦੁਖ ਹੋਣ ਤੇ ਭੀ ਦੁਖ ਮਹਿਸੂਸ ਨਹੀਂ ਕਰਦਾ :- 'ਦੁਖ ਮਹਿ ਦੁਖ ਨਹੀ ਮਾਨੈ'- ਉਸ ਨੂੰ ਮੌਤ ਦਾ ਡਰ ਭੀ ਨਹੀਂ ਲਗਦਾ :

'ਸੁਣਿਐ ਪੋਹਿ ਨ ਸਕੈ ਕਾਲ'

ਗੁਰੂ ਜੀ ਇਸ ਗੱਲ ਦੀ ਗਵਾਹੀ ਵਡੀ ਦ੍ਰਿੜਤਾ ਨਾਲ ਭਰਦੇ ਹਨ ਕਿ ਮੈਂ ਓਹੋ ਕੁਝ ਕਹਿੰਦਾ ਹਾਂ ਜੋ ਆਪਣੀ ਅਖੀਂ ਵੇਖਿਆ ਹੈ :

'ਜੇਹਾ ਡਿਠਾ ਮੈ ਤੇਹੋ ਕਹਿਆ'।

ਨਾਮ ਦੇ ਹਿਰਦੇ ਅੰਦਰ ਵਸ ਜਾਣ ਨਾਲ ਐਸਾ ਕਿਵੇਂ ਹੋ ਜਾਂਦਾ ਹੈ ਇਸ

ਦਾ ਭੀ ਨਿਰਣਾ ਗੁਰੂ ਜੀ ਸਪਸ਼ਟ ਤਰੀਕੇ ਸਿਰ ਕਰਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਮਹਾਂ ਵਾਕ ਹੈ :

'ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ' (ਆਸਾ)

ਅਰਥਾਤ ਗੁਰੂ ਦੀ ਮਿਹਰ ਸਦਕਾ ਵਾਹਿਗੁਰੂ ਮੇਰੇ ਹਿਰਦੇ ਅੰਦਰ ਆ ਵਸਿਆ ਹੈ (ਅਤੇ ਹੁਣ ਉਸ ਦਾ ਵਾਸਾ ਮੇਰੇ ਹਿਰਦੇ ਵਿਚ ਹੋ ਜਾਣ ਕਰਕੇ ਉਹ ਹਮੇਸ਼ਾ ਮੇਰੇ ਪਾਸ ਖੜਾ ਹੁੰਦਾ ਹੈ) ਅਤੇ ਜੋ ਮੰਗ ਭੀ ਮੈਂ ਉਸ ਪਾਸੋਂ ਕਰਾਂ ਉਹ ਪੂਰੀ ਕਰ ਦੇਂਦਾ ਹੈ (ਪਾਸ ਜੂ ਵਸਦਾ ਹੋਇਆ)

ਇਸ ਖਿਆਲ ਨੂੰ ਗੁਰੂ ਅਰਜਨ ਦੇਵ ਇਉਂ ਭੀ ਪ੍ਰਗਟਾਉਂਦੇ ਹਨ :

ਜਨ ਕੋ ਪ੍ਰਭੁ ਸੰਗੇ ਅਸਨੇਹੁ
ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ
ਮਾਨ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ (ਕਾਨੜਾ)

ਦਾਸ ਦੇ ਹਿਰਦੇ ਅੰਦਰ ਪ੍ਰਭੂ ਦਾ ਪਿਆਰ ਸਮਾਇਆ ਹੁੰਦਾ ਹੈ ਅਤੇ ਉਹ ਪ੍ਰਭੂ ਨੂੰ ਹੀ ਆਪਣਾ ਸਜਣ ਮਿਤਰ ਜਾਨ ਕੇ ਉਸੇ ਦੇ ਘਰੋਂ ਸਭ ਤਰਾਂ ਦੇ ਪਦਾਰਥਾਂ-ਮਾਨ ਤਾਨ, ਧਨ ਦੌਲਤ ਪੁੱਤਰ-ਦੀ ਦਾਤ ਮੰਗਦਾ ਹੈ।

ਗੁਰਮਤਿ ਦਾ ਇਹ ਭੀ ਸੰਕੇਤ ਹੈ ਕਿ ਵਾਹਿਗੁਰੂ ਸਭ ਕਿਸੇ ਦੀ ਅਰਦਾਸ ਕੰਨ ਦੇ ਕੇ ਅਥਵਾ ਗਹੁ ਨਾਲ ਸੁਣਦਾ ਹੈ :

'ਸਭ ਸ੍ਰਿਸਟ ਸੇਵੇ ਦਿਨ ਰਾਤ ਜੀਉ-ਦੇਇ ਕੰਨ ਸੁਣਹੁ ਅਰਦਾਸ ਜੀਉ'

ਉਹ ਸੁਣਦਾ ਤਾਂ ਸਭ ਦੀ ਹੈ, ਪਰ ਜੋ ਉਸ ਦੇ ਜਨ ਨਿਰਾਧਾਰ ਉਸ ਦੇ ਹੋ ਰਹਿੰਦੇ ਹਨ ਉਨ੍ਹਾਂ ਦੀ ਅਰਦਾਸ ਕਦੀ ਬੇਅਰਥ ਜਾਂ ਨਿਸਫਲ ਨਹੀਂ ਜਾਂਦੀ :

'ਬਿਰਥਾ ਕਦੇ ਨ ਹੋਵਈ ਜਨ ਕੀ ਅਰਦਾਸਿ'। (ਬਿਲਾਵਲ ਮ: ੫)

ਕਿਉਂਕਿ ਵਾਹਿਗੁਰੂ ਨੂੰ ਆਪਣੇ ਐਸੇ ਜਨਾਂ ਦੀ ਪਤ ਰਖਣ ਦੀ ਵਿਸ਼ੇਸ਼

ਸ਼ਰਮ ਹੁੰਦੀ ਹੈ, ਉਨ੍ਹਾਂ ਦੀ ਲੋਕਾਂ ਵਿਚ ਬਣੀ ਇਜ਼ਤ ਤੋਂ ਹੀ ਵਾਹਿਗੁਰੂ ਦੀ ਵਡਿਆਈ ਪਰਤਖ ਹੁੰਦੀ ਹੈ :

'ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ'

ਬੜੀ ਸਿਧੀ ਜਹੀ ਗੱਲ ਹੈ-ਕਿਸੇ ਸਾਊ ਸੁਘੜ ਤੇ ਹੋਣਹਾਰ ਬਚੇ ਦੀ ਵਡਿਆਈ ਉਸ ਦੇ ਮਾਪਿਆਂ ਦੀ ਵਡਿਆਈ ਹੁੰਦੀ ਹੈ, ਇਉਂ ਹੀ ਵਾਹਿ-ਗੁਰੂ ਨਾਲ ਇਕ ਸੁਰ ਹੋਏ ਅਤੇ ਉਸ ਦੇ ਬਣ ਚੁਕੇ ਮਨੁਖਾਂ ਦੀ ਉਸਤਤੀ ਵਾਹਿਗੁਰੂ ਦੀ ਹੀ ਮਹਿਮਾ ਸਮਝੀ ਜਾਂਦੀ ਹੈ, ਇਸੇ ਲਈ ਆਪਣੇ ਭਗਤਾਂ ਪਿਆਰਿਆਂ ਦੀ ਪੈਜ ਰਖਣੀ ਉਸ ਦਾ ਬਿਰਦ ਹੈ :

'ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ'
(ਸੋਰਠ ਮ: ੩)

ਬਲਕਿ ਓਹ ਆਪਣੇ ਪਿਆਰਿਆਂ ਦੇ ਅੰਦਰ ਬੈਠ ਕੇ ਆਪ ਹੀ ਸਾਰੇ ਕੰਮ ਕਰ ਰਿਹਾ ਹੁੰਦਾ ਹੈ ਅਤੇ ਉਸ ਦੀ ਸਰਬ ਸਮਰੱਥ ਹੋਂਦ ਉਸ ਦੇ ਭਗਤਾਂ ਰਾਹੀਂ ਪਰਤਖ ਹੁੰਦੀ ਹੈ :

'ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ' (ਸੋਰਠ)

ਫਿਰ ਕਿਹਾ ਹੈ :

'ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮ ਪਿਆਰਾ'

ਅਤੇ ਇਉਂ ਕਰਕੇ ਓਹ ਆਪਣੇ ਪਿਆਰਿਆਂ ਦੀ ਜੈ ਜੈ ਕਾਰ ਕਰਾਉਂਦਾ ਹੈ ਇਸੇ ਵਿਚ ਉਸ ਨੂੰ ਆਪਣੀ ਵਡਿਆਈ ਪਰਤੀਤ ਹੁੰਦੀ ਹੈ :

'ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ'

ਫਿਰ ਜੇਹੜੇ ਉਸ ਦੇ ਜਨ ਦੁਖੀਆਂ, ਦਰਦ ਰਵਾਣਿਆਂ ਅਤੇ ਕਮਜ਼ੋਰ ਵਰਗ ਦੇ ਲੋਕਾਂ ਲਈ ਅਰਦਾਸ ਕਰਦੇ ਅਤੇ ਉਨ੍ਹਾਂ ਦੀ ਸੰਭਾਲ ਕਰਦੇ ਹਨ ਉਥੇ ਤਾਂ ਵਾਹਿਗੁਰੂ ਦੀਆਂ ਬਖਸ਼ਸ਼ਾਂ ਤੇ ਮਿਹਰਾਂ ਜ਼ਰੂਰ ਵਸਦੀਆਂ ਹਨ :

'ਜਿਥੈ ਨੀਚ ਸਮਾਲੀਅਨਿ ਤਿਥੈ ਨਦਰ ਤੇਰੀ ਬਖਸੀਸ' ।

ਅਜੇਹੇ ਨਿਮਾਣੇ ਲੋਕਾਂ ਹਿਤ ਕੀਤੀ ਅਰਦਾਸ ਪਹਿਲੋਂ ਸੁਣੀ ਜਾਂਦੀ ਹੈ : ਸੋ ਬਿਦਰ ਦੇ ਲੋਕਾਂ ਦੀ ਦੁਖ ਭਰੀ ਦਸ਼ਾ ਕਾਰਨ ਦ੍ਰਵੇ ਗੁਰੂ ਨਾਨਕ ਦੇਵ ਦੇ ਤਰਸਵਾਨ ਹਿਰਦੇ ਦੀ ਚਿਤਵਨੀ ਨੇ ਪ੍ਰਭੂ ਪ੍ਰੀਤਮ ਨੂੰ ਵੰਗਾਰ ਪਾਈ ਅਤੇ 'ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ' ਦੇ ਬਿਰਦ ਨੂੰ ਪਾਲਦੇ ਹੋਇ ਉਸ ਨੇ ਆਪਣੇ ਜਨ (ਦਾਸ ਨਾਨਕ) ਦੇ ਚਰਣਾਂ ਵਿਚੋਂ ਨਿਰਮਲ ਮਿਠੇ ਸੀਤਲ ਜਲ ਦੀ ਅਜੇਹੀ ਧਾਰਾ ਵਗਾ ਦਿਤੀ ਜੋ ਹੁਣ ਤਕ ਉਸੇ ਤਰਾਂ ਚਲ ਰਹੀ ਹੈ। ਗੁਰੂ ਨਾਨਕ ਦੇਵ ਜੀ ਦੇ ਚਰਣਾਂ ਵਿਚੋਂ ਉਠੀ ਇਸ ਜਲਧਾਰਾ ਨੂੰ ਲੋਕਾਂ ਨੇ 'ਨਾਨਕ ਝੀਰਾ' ਦਾ ਨਾਮ ਦਿਤਾ ਜੋ ਨਾਮ ਉਸੇ ਤਰਾਂ ਪਰਚੱਲਤ ਚਲਿਆ ਆਇਆ ਹੈ, ਇਸ ਧਾਰਾ ਤੋਂ ਵਗਦੇ ਨਿਰਮਲ ਜਲ ਦਾ ਮੁਖ ਲਾਭ ਤਾਂ ਭਾਵੇਂ ਬਿਦਰ ਸ਼ਹਿਰ ਅਤੇ ਇਲਾਕਾ ਨਿਵਾਸੀ ਜਨਤਾਂ ਨੂੰ ਹੀ ਹੋਇਆ ਪਰ ਦੂਰ ਦੂਰ ਤੋਂ ਲੋਕ ਵਡੀ ਸ਼ਰਧਾ ਤੇ ਸਿਦਕ ਨਾਲ ਇਸ ਸੋਮੇਂ ਦੇ ਜਲ ਨੂੰ ਪਰਸਨ ਆਉਂਦੇ ਹਨ।

ਇਕ ਹੋਰ ਰਵਾਇਤ ਹੈ ਕਿ ਅਠਾਰ੍ਹਵੀ ਸਦੀ ਦੇ ਜਿਨਾਂ ਸਾਲਾਂ ਵਿਚ ਅਹਿਮਦ ਸ਼ਾਹ ਅਬਦਾਲੀ ਹਿੰਦੁਸਤਾਨ ਤੇ ਹਮਲੇ ਕਰ ਰਿਹਾ ਸੀ, ਈਰਾਨ ਦੇ ਰਹਿਣ ਵਾਲਾ ਇਕ ਸੂਫੀ ਸਾਈਂ ਲੋਕ ਸਯੱਦ ਮੁਹੰਮਦ, ਬਿਦਰ ਆਇਆ ਅਤੇ ਨਾਨਕ ਝੀਰਾ ਵਾਲੇ ਸੁਹਾਉਣੇ ਸਥਾਨ ਤੇ ਉਸ ਨੇ ਕੁਝ ਸਮਾਂ ਕਟਿਆ। ਮੁਤਅੱਸਬੀ ਮੁਸਲਮਾਨਾਂ ਨੇ ਏਥੇ ਵਗਦੀ ਮਿਠੀ ਜਲ ਧਾਰਾ ਨੂੰ ਉਸ ਸਯੱਦ ਦੇ ਨਾਮ ਨਾਲ ਜੋੜਣ ਦੇ ਉਪਰਾਲੇ ਕੀਤੇ ਅਤੇ ਇਸ ਦਾ ਸਬੂਤ ਕਾਇਮ ਕਰਨ ਲਈ ਉਸ ਦੇ ਨਾਮ ਦੀ ਇਕ ਸਿਲਾ ਭੀ ਏਥੇ ਲਗਾ ਦਿਤੀ, ਪ੍ਰੰਤੂ ਉਸ ਸਮੇਂ ਤਕ ਲਗ ਪਗ ਢਾਈ ਸੌ ਸਾਲ ਦਾ ਪਰਚੱਲਤ ਹੋ ਚੁਕਾ 'ਨਾਨਕ ਝੀਰਾ' ਨਾਮ ਓਹ ਕਿਸ ਤਰਾਂ ਬਦਲ ਸਕਦੇ ਸਨ ?

ਸੰਨ ੧੯੪੮ ਵਿਚ ਜਦੋਂ ਭਾਰਤ ਸਰਕਾਰ ਨੇ ਹੈਦਰਾਬਾਦ ਦੀ ਰਿਆਸਤ ਨੂੰ ਆਪਣੀ ਅਮਲਦਾਰੀ ਹੇਠ ਲੈ ਲਿਆ ਤਾਂ ਸਿਖ ਸੰਗਤਾਂ ਦੇ ਮਨ ਵਿਚ ਨਾਨਕ ਝੀਰੇ ਦੀ ਮਹੱਤਤਾ ਦੇ ਅਨਕੂਲ ਇਸ ਦਾ ਯਾਦਗੀਰੀ

ਅਸਥਾਨ ਕਾਇਮ ਕਰਨ ਦੀ ਪ੍ਰਬਲ ਇੱਛਾ ਹੋਈ ਕੁਝ ਲੋਕਲ ਮੁਸਲਮਾਨਾਂ ਵਲੋਂ ਇਸ ਦਾ ਵਿਰੋਧ ਹੋਇਆ, ਪ੍ਰੰਤੂ ਸਿਖ ਵੀ ਡਟ ਗਏ ਅਤੇ ਕੁਝ ਮਰਜੀਊੜੇ ਨੌਜਵਾਨਾ ਨੇ ਤਲਵਾਰਾਂ ਧੂਹ ਲਈਆਂ, ਜਿਸ ਤੇ ਮੁਸਲਮਾਨ ਠਠੰਬਰ ਗਏ। ਸਿਖਾਂ ਨੇ ਕੇਸਰੀ ਨਿਸ਼ਾਨ ਸਾਹਿਬ ਇਸ ਥਾਉਂ ਝੂਲਾ ਦਿਤਾ ਅਤੇ ਕਬਜ਼ਾ ਕਰ ਲਿਆ। ਇਸ ਤੇ ਮੁਕੱਦਮਾ ਬਾਜ਼ੀ ਸ਼ੁਰੂ ਹੋ ਗਈ। ਅਖੀਰ ਅਦਾਲਤ ਵਲੋਂ ਫੈਸਲਾ ਸਿਖਾਂ ਦੇ ਹੱਕ ਵਿਚ ਹੋ ਜਾਣ ਤੇ ਪਾਣੀ ਦੇ ਮਿਠੇ ਸੋਮੇਂ ਦੇ ਨਾਲ ਹੀ ਬਹੁਤ ਸੁੰਦਰ ਤੇ ਵਿਸ਼ਾਲ ਇਮਾਰਤ ਖੜੀ ਕੀਤੀ ਗਈ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਅਤੇ ਰੋਜ਼ਾਨਾ ਅੰਮ੍ਰਿਤ ਵੇਲੇ ਦੇ ਕੀਰਤਨ ਤੇ ਸ਼ਬਦ ਦੀ ਕਥਾ ਦਾ ਪ੍ਰਬੰਧ ਕੀਤਾ ਗਿਆ। ਸੋਮੇਂ ਨੂੰ ਭੀ ਸਫੇਦ ਸੰਗਮਰਮਰੀ ਸਿਲਾਂ ਦੁਆਰਾ ਖੂਬਸੂਰਤ ਬਣਾਇਆ ਗਿਆ ਅਤੇ ਇਸ ਵਿਚੋਂ ਲਗਾਤਾਰ ਵਗ ਰਹੇ ਨਿਰਮਲ ਜਲ ਨੂੰ ਸੰਗਤਾਂ ਦੇ ਇਸ਼ਨਾਨ ਹਿਤ ਵਰਤੇ ਜਾਣ ਲਈ ਨੇੜੇ ਹੀ ਇਕ ਸਰੋਵਰ ਤਿਆਰ ਕੀਤਾ ਗਿਆ ਜਿਸ ਵਿਚ ਇਕ ਵੰਨੇ ਤੋਂ ਸੋਮੇ ਦਾ ਜਲ ਹਮੇਸ਼ਾ ਪੈਂਦਾ ਅਤੇ ਦੂਜੇ ਵੰਨੇ ਤੋਂ ਇਕ ਛੋਟੇ ਨਾਲੇ ਦੇ ਰੂਪ ਵਿਚ ਬਾਹਰ ਨੂੰ ਵਗਦਾ ਹੈ।

ਗੁਰਦੁਆਰੇ ਦੇ ਨਾਲ ਲਗਦੇ, ਪਹਾੜੀ ਦੀ ਕਛ ਵਿਚ, ਇਕ ਵਿਸ਼ਾਲ ਗੁਰੂ ਕਾ ਲੰਗਰ ਸਥਾਪਤ ਕੀਤਾ ਗਿਆ ਹੈ ਜਿਥੇ ਸਵੇਰੇ ਸ਼ਾਮ ਲੰਗਰ ਤਿਆਰ ਹੁੰਦਾ ਅਤੇ ਪੰਗਤਾਂ ਲਗਾ ਕੇ ਬਿਨਾ ਪਖਪਾਤ ਮਜ਼ਹਬ ਮਿਲਤ ਜਾਂ ਊਚ ਨੀਚ ਇਕਸਾਰ ਵਰਤਦਾ ਹੈ। ਗੁਰਦੁਆਰੇ ਦੇ ਦੂਜੇ ਵੰਨੇ ਦਰਸ਼ਨ ਨੂੰ ਆਏ ਯਾਤਰੂਆਂ ਦੇ ਰਹਿਣ ਵਾਸਤੇ ਸੋਹਣੇ ਕਮਰੇ ਅਤੇ ਬਾਥ ਆਦਿ ਬਣਾਏ ਗਏ ਹਨ ਜਿਥੇ ਯਾਤਰੂਆਂ ਨੂੰ ਹਰ ਪ੍ਰਕਾਰ ਦਾ ਸੁਖ ਆਰਾਮ ਮਿਲਦਾ ਹੈ।

ਪਿਛੇ ਜਹੇ ਇਸ ਨਿਵਾਸ ਅਸਥਾਨ ਦੇ ਨਾਲ ਲਗਦੇ ਹੀ ਹਸਤਪਤਾਲ ਦੀ ਸਥਾਪਨਾ ਕੀਤੀ ਗਈ ਹੈ, ਜਿਥੋਂ ਨ ਕੇਵਲ ਯਾਤਰੂ ਹੀ, ਸਗੋਂ ਸਾਰਾ ਸ਼ਹਿਰ ਬਿਦਰ ਅਤੇ ਇਲਾਕਾ ਫੈਜ਼ਯਾਬ ਹੋ (ਲਾਭ ਉਠਾ) ਰਹੇ ਹਨ।

ਇਸ ਤਰਾਂ ਗੁਰੂ ਨਾਨਕ ਦੇਵ ਜੀ ਦੀ ਪਾਵਨ ਚਰਣ ਛੋਹ ਤੋਂ ਨਿਵਾਜਿਆ ਇਹ ਅਸਥਾਨ ਨ ਕੇਵਲ ਪਿਆਸਿਆਂ ਦੀ ਪਿਆਸ ਬੁਝਾਉਣ,

ਭੁਖਿਆਂ ਦੇ ਪੇਟ ਭਰਣ ਅਤੇ ਰੋਗੀਆਂ ਦੇ ਰੋਗ ਖੰਡਨ ਦਾ ਹੀ ਸਾਧਨ ਬਣ ਗਿਆ ਹੈ ਸਗੋਂ ਹਰ ਸਵੇਰ ਨੂੰ ਉਠਦੀ ਇਲਾਹੀ ਬਾਣੀ ਦੀ ਧੁਨ ਦੁਨੀਆਵੀ ਤ੍ਰਿਸ਼ਨਾਂ ਅੰਦਰ ਭਟਕਦੇ ਹਿਰਦਿਆਂ ਨੂੰ ਸ਼ਾਂਤੀ ਬਖਸ਼ਦੀ ਅਤੇ ਪ੍ਰਭੂ ਪ੍ਰੀਤਮ ਦੇ ਚਰਣ ਕਵਲਾਂ ਨਾਲ ਜੋੜਦੀ ਹੈ ਅਤੇ ਇਸ ਤਰਾਂ ਏਥੋਂ ਵਰੋਸਾਇਆ ਹਰ ਮਨੁਖ-ਇਸਤਰੀ ਮਰਦ ਭਾਵੇਂ ਓਹ ਕਿਸੇ ਧਰਮ ਜ਼ਾਤ ਵਰਣ ਦੇਸ ਨਾਲ ਸੰਬੰਧ ਰਖਦਾ ਹੋਵੇ, ਨਾਨਕ ਝੀਰੇ ਦੀ ਮਿਠੀ ਯਾਦ ਅਤੇ 'ਧੰਨ ਗੁਰੂ ਨਾਨਕ' ਦੀ ਰਸ ਭਿੰਨੀ ਸਰੋਦ ਆਪਣੇ ਹਿਰਦੇ ਅੰਦਰ ਲੈ ਜਾਂਦਾ ਹੈ ਜੋ ਉਮਰ ਭਰ ਭੁਲਾਈ ਨਹੀਂ ਜਾ ਸਕਦੀ।

-:o:-

## (੨)

# ਗੁਰਮਤਿ ਰਾਹ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਇਸ ਦੇ ਰਚਨ ਕਾਲ ਦੀਆਂ ਸਾਰੀਆਂ ਅਧਿਆਤਮਕ ਵੀਚਾਰ ਧਾਰਾਵਾਂ ਉਨ੍ਹਾਂ ਦੀ ਸ਼ਬਦਾਵਲੀ ਤੇ ਬਿੰਬ, ਇਨ੍ਹਾਂ ਧਾਰਾਵਾਂ ਦੇ ਅਨੁਯਾਈਆਂ ਦੀਆਂ ਰਸਮਾਂ ਰੀਤਾਂ ਤੇ ਤਿਉਹਾਰਾਂ, ਇਨ੍ਹਾਂ ਅੰਦਰ ਆਏ ਇਤਿਹਾਸਕ ਤੇ ਮਿਥਿਹਾਸਕ ਹਵਾਲਿਆਂ ਅਤੇ ਸਮੇਂ ਦੀਆਂ ਪਰਚੱਲਤ ਸਾਹਿਤਕ ਧਾਰਨਾਂ ਦੀ ਵਰਤੋਂ ਵਡੀ ਖੁੱਲ੍ਹ ਦਿਲੀ ਨਾਲ ਕੀਤੀ ਹੈ । ਜਿਥੇ ਲੋੜ ਪਈ ਇਨ੍ਹਾਂ ਦੀ ਪੜਚੋਲ ਕੀਤੀ ਅਤੇ ਇਨ੍ਹਾਂ ਨੂੰ ਨਵੀਆਂ ਕੀਮਤਾਂ ਤੇ ਨਿਆਰੇ ਅਰਥ ਵੀ ਪ੍ਰਦਾਨ ਕੀਤੇ ਹਨ । ਗੁਰੂ ਸਾਹਿਬ ਦਾ ਪ੍ਰਚਾਰ ਖੇਤਰ ਕਿਸੇ ਇਕ ਦੇਸ਼, ਸਮਾਜ ਜਾਂ ਕੌਮ ਤੇ ਸੀਮਤ ਨਹੀਂ ਸੀ ਸਗੋਂ ਆਪ ਸਾਰੇ ਵਿਸ਼ਵ ਦੇ ਸਾਂਝੇ ਜਗਤ ਗੁਰੂ ਸਨ, ਇਸ ਲਈ ਆਪ ਹਰ ਧਰਮ ਦੇ ਮੁਖੀ ਅਸਥਾਨਾਂ ਤੇ ਗਏ ਅਤੇ ਉਨ੍ਹਾਂ ਦੇ ਮੁਖੀਆਂ ਨਾਲ ਵਿਚਾਰ ਵਟਾਂਦਰੇ ਕੀਤੇ । ਜਿਸ ਸ੍ਰੇਣੀ ਦੇ ਲੋਕਾਂ ਨੂੰ ਓਹ ਮਿਲੇ, ਉਨ੍ਹਾਂ ਨਾਲ ਉਨ੍ਹਾਂ ਦੀ ਸ਼ਬਦਾਵਲੀ ਤੇ ਬਿੰਬ ਵਰਤੇ, ਉਨ੍ਹਾਂ ਦੀਆਂ ਰਸਮਾਂ ਰੀਤਾਂ ਤੇ ਮਿਥਿਹਾਸਕ ਕਥਾਵਾਂ ਦੇ ਹਵਾਲੇ ਗੱਲ ਕੀਤੀ ਅਤੇ ਆਪਣੇ ਵਿਚਾਰ ਉਨ੍ਹਾਂ ਦੀ ਸ਼ਬਦਾਵਲੀ ਵਿਚ ਉਨ੍ਹਾਂ ਸਾਹਮਣੇ ਰਖੇ ਤਾਂ ਕਿ ਓਹ ਇਨ੍ਹਾਂ ਨੂੰ ਸਹਿਜੇ ਹੀ ਸਮਝ ਸਕਨ, ਮਿਸਾਲ ਵਜੋਂ ਜੇ ਕਰ ਆਪ ਸਿੱਧਾਂ ਜੋਗੀਆਂ ਗੋਰਖ ਪੰਥੀਆਂ ਨੂੰ ਮਿਲੇ, ਤਾਂ ਆਪ ਨੇ ਉਨ੍ਹਾਂ ਵਲੋਂ ਕੀਤੀਆਂ ਜਾਂਦੀਆਂ ਕਈ ਤਰਾਂ ਦੀਆਂ ਕ੍ਰਿਆਵਾਂ-ਜੋਗ ਅਭਿਆਸ, ਨਿਉਲੀ ਕਰਮ, ਸਿਧਾਸਨ ਤਪ ਸਾਧਣ, ਸਰੀਰ ਹੋਮਣ, ਵਣ ਪਰਬਤ ਭਰਮਣ, ਕੰਦ ਮੂਲ ਅਹਾਰਨ ਤੇ ਸੁੰਨ ਸਮਾਧ ਆਦਿ ਦੁਆਰਾ ਮਨ ਦੇ ਸਾਧਨ, ਤ੍ਰਿਕੁਟੀ, ਦਸਮ

ਦੁਆਰ ਅਨਹਦ ਨਾਦ ਅਤੇ ਸੁਰਤ ਸ਼ਬਦ ਦੇ ਮੇਲ ਦੀਆਂ ਚਰਚਾ ਕੀਤੀਆਂ ਅਤੇ ਮੁੰਦਰਾਂ ਖਿੰਥਾ ਝੋਲੀ ਖਪਰ ਆਦ ਉਨ੍ਹਾਂ ਦੇ ਸ਼ਬਦਾਂ ਨੂੰ ਨਵੀਆਂ ਕੀਮਤਾਂ ਦਿਤੀਆਂ। ਜੇ ਬ੍ਰਾਹਮਣਾਂ ਨੂੰ ਮਿਲੇ ਤਾਂ ਜ਼ਾਤ ਵਰਣਾ-ਸ਼ਰਮੀ ਮਰਜਾਦਾ, ਸੂਤਕ ਪਾਤਕ ਸੁਚੀਆਂ ਕਾਰਾਂ, ਪਾਠ ਪਠਣ, ਸਿਮਰਤੀਆਂ ਸ਼ਾਸਤਰਾਂ ਪੁਰਾਨਾਂ ਵੇਦਾਂ ਦੀ ਚਰਚਾ, ਦੇਵ ਪੂਜਾ ਤਿਲਕ ਵਰਤ, ਇਸ਼ਨਾਨ ਆਰਤੀ ਆਦ ਦੀ ਗੱਲ ਕੀਤੀ। ਇਸੇ ਤਰਾਂ ਬੋਧੀਆਂ ਜੈਨੀਆਂ ਸਰੇਵੜਿਆਂ, ਭਿਖਸ਼ੂਆਂ ਸਨਿਆਸੀਆਂ ਭਗੌਤੀਆਂ, ਅਭਿਆਗਤਾਂ ਤੇ ਤਿਆਗੀ ਸਾਧੂਆਂ ਨੂੰ ਉਨ੍ਹਾਂ ਦੀ ਧਰਮ ਭਾਸ਼ਾ ਵਿਚ ਝੰਜੋੜਿਆ, ਮੁਸਲਮਾਨ ਮੌਲਵੀਆਂ, ਸ਼ੇਖਾਂ ਸੂਫੀਆਂ ਹਾਜੀਆਂ ਨਾਲ ਰੋਜ਼ੇ ਨਿਮਾਜ਼ ਹੱਜ ਜ਼ੁਕਾਤ ਦੀ ਗਲ ਕੀਤੀ ਤੇ ਉਨ੍ਹਾਂ ਪ੍ਰਤੀ ਸਚਾ ਮੁਸਲਮਾਨ ਹੋਣਾ ਦਸਿਆ। ਕਾਜ਼ੀਆਂ ਹਾਕਮਾ ਨਵਾਬਾਂ ਤੇ ਮਲਕਾਂ ਨੂੰ ਨਿਆਂ ਧਰਮ ਤੇ ਅਦਲ ਦੀ ਸਹੀ ਸੂਝ ਉਨ੍ਹਾਂ ਦੀ ਹੀ ਸ਼ਬਦਾਵਲੀ ਤੇ ਬਿੰਬਾਵਲੀ ਵਰਤ ਕੇ ਦਿਤੀ। ਰਾਜ ਕੁਮਾਰੀਆਂ ਸੁੰਦਰੀਆਂ ਤੇ ਦੁਲਹਣਾਂ ਨੂੰ ਪ੍ਰਭੂ ਪ੍ਰੀਤਮ ਦੇ ਮੇਲ ਦਾ ਗੌਰਵ ਦਰਸਾਉਣ ਲਈ ਵਣਾਂ ਬੇਲਿਆਂ ਤੇ ਬੀਆਬਾਨਾਂ ਦੀ ਇਕੱਲ ਅੰਦਰ ਪਿਆਰੇ ਪਤੀ ਦੀ ਢੂੰਡ ਵਿਚ ਭਟਕਦੀ, ਪਰਦੇਸੀਂ ਗਏ ਪਿਰ ਨੂੰ ਸਨੇਹੁੜੇ ਭੇਜਦੀ, ਗਲੀਆਂ ਛਾਣਦੀ, ਸ਼ਹੁ ਦੇ ਵਿਜੋਗ ਵਿਚ ਆਪਣੇ ਹਾਰ ਸ਼ਿੰਗਾਰ ਤੇ ਖਿਝ ਖਾਂਦੀ ਚੂੜੇ ਭੰਨਦੀ, ਛੁਟੱੜ ਦੁਹਾਗਣ ਵਾਂਙ ਸਾਰੀ ੨ ਰਾਤ ਉਨੀਂਦਰੇ ਕਟਦੀ ਤੇ ਅਤਿ ਕਾਲੀਆਂ ਘਟਾਂ ਦੇ ਘੁਰਣ ਤੇ ਬਿਜਲੀਆਂ ਦੇ ਚਮਕਣ ਦੇ ਦ੍ਰਿਸ਼ ਅਤੇ ਪਿਰ ਦੇ ਗਲੇ ਨ ਲਗ ਸਕਨ ਦੀ ਬਿਹਬਲਤਾ ਦੀ ਬਿੰਬਾਵਲੀ ਨੂੰ ਪੂਰੀ ਖੁੱਲ੍ਹ ਨਾਲ ਵਰਤਿਆ। ਜੇ ਪ੍ਰਿਆ ਪ੍ਰੀਤਮ ਦੇ ਮੇਲ ਦੀ ਝਲਕ ਪਈ ਹੈ ਤਾਂ ਸਖੀਆਂ ਸਹੇਲੜੀਆਂ ਨੂੰ 'ਸਹੁ ਵੀਆਹਣਿ ਆਇਆ' ਦੀ ਸੋ ਸੁਣਾਕੇ ਮੰਗਲ ਮਈ ਗੀਤ ਗਾਉਣ ਲਈ ਵੰਗਾਰਿਆ ਹੈ ਅਤੇ 'ਮੇਰੀ ਆਸ ਪੁੰਨੀ' ਤੇ 'ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ' ਦੀਆਂ ਅਮੁਕ ਖੁਸ਼ੀਆਂ ਮਨਾਈਆਂ ਅਤੇ 'ਪ੍ਰਿਅ ਸੋਹਾਗਨਿ ਸੀਗਾਰਿ ਕਰੀ-ਮਨ ਮੇਰੇ ਕੀ ਤਪਤਿ ਹਰੀ' ਦੇ ਸੋਹਿਲੇ ਗਾਏ ਹਨ। ਇਉਂ ਹੀ ਦਾਨੀਆਂ

ਪੁੰਨੀਆਂ ਨੂੰ ਦਾਨ ਪੁੰਨ ਦੀ, ਵਣਜ ਵਾਪਾਰ ਕਰਨ ਵਾਲਿਆਂ ਨੂੰ ਵਣਜ ਵਾਪਾਰ ਦੀ, ਹਟਵਾਣੀਆਂ ਨੂੰ ਹਟੀ ਦੀ ਰਾਸ ਵਖਰ ਤੋਲ ਤਰਾਜ਼ੂ ਦੀ, ਖੇਤੀ ਵਾਲਿਆਂ ਨੂੰ ਕਿਰਸਾਣੀ ਬੀਜ ਪਾਣੀ ਅਤੇ ਹਲ ਸੁਹਾਗੇ ਦੇ ਦ੍ਰਿਸ਼-ਟਾਂਤ ਦੇ ਕੇ, ਸੂਰਮਿਆਂ ਨੂੰ ਜੁਧ ਦੇ ਖੇਤਰ ਅੰਦਰ ਜੂਝਨ ਦੀ ਅਤੇ ਚੋਰਾਂ ਯਾਰਾਂ ਠਗਾਂ ਨੂੰ ਉਨ੍ਹਾਂ ਦੀ ਸ਼ਬਦਾਵਲੀ ਵਿਚ ਗਿਆਨ ਦੀ ਗੱਲ ਸਮਝਾਈ ਹੈ। ਜੰਤਰ ਮੰਤਰ ਵਿਚ ਵਿਸ਼ਵਾਸ਼ ਰਖਣ ਵਾਲਿਆਂ ਨੂੰ ਜੋ ਗੱਲ ਉਨ੍ਹਾਂ ਦੀ ਸਮਝ ਵਿਚ ਆ ਸਕਨ ਵਾਲੀ ਜੁਗਤ ਦੁਆਰਾ ਦਸੀ ਹੈ, ਓਹੀ ਗੱਲ ਗਿਆਨੀਆਂ ਧਿਆਨੀਆਂ ਦੇ ਜ਼ਿਹਨ ਵਿਚ ਬਿਬੇਕ ਵਿਚਾਰਾਂ ਰਾਹੀਂ ਦ੍ਰਿੜਾਈ ਹੈ। ਪ੍ਰੰਤੂ ਇਸ ਤੋਂ ਇਹ ਨਿਰਣਾ ਲੈ ਲੈਣਾ ਕਦਾਚਿਤ ਦਰੁਸਤ ਨਹੀਂ ਕਿ ਜੇ ਗੁਰੂ ਜੀ ਨੇ ਮਨ ਦੇ ਸਥਿਰ ਕਰਨ ਸੰਬੰਧੀ ਸਿਧਾਂ ਜੋਗੀਆਂ ਨਾਲ ਉਨ੍ਹਾਂ ਦੀ ਸ਼ਬਦਾਵਲੀ ਨਾਭੀ, ਇੜਾ ਪਿੰਗਲਾ ਸੁਖਮਨਾ ਅਨਹਦ ਕਿੰਗਰੀ ਜਾਂ ਬੀਣਾ ਤੇ ਦਸਮ ਦੁਆਰ ਆਦਿ ਦੀ ਵਰਤੋ ਜਾਂ ਮੰਤਰ ਪਾਠੀਆਂ ਨਾਲ ਜਪ ਮਾਲੀਆਂ ਦੁਆਰਾ ਸ਼ਬਦ ਤੇ ਮੰਤਰ ਰਹੱਸ ਦੀ ਚਰਚਾਂ ਕੀਤੀ ਹੈ ਤਾਂ ਇਸ ਦਾ ਇਹ ਅਰਥ ਲੈ ਲਿਆ ਜਾਇ ਕਿ ਗੁਰੂ ਜੀ ਕਿਸੇ ਵਿਸ਼ੇਸ਼ ਸ਼ਬਦ ਦੇ ਮੰਤਰ ਪਾਠ ਨੂੰ ਜਾਂ ਵਿਸ਼ੇਸ਼ ਕ੍ਰਿਆ ਦੁਆਰਾ ਕਿਸੇ ਪ੍ਰਕਾਰ ਦੇ ਅਨਹਦ ਨਾਦ ਦੀ ਧੁਣ ਅੰਦਰ ਟਿਕ ਬੈਠਣ ਨੂੰ ਗੁਰਮਤਿ ਦਾ ਗਾਡੀ ਰਾਹ ਤਸਲੀਮ ਕਰਦੇ ਹਨ। ਐਸਾ ਕਰਨਾ ਗੁਰੂ ਜੀ ਦੇ ਜਗਤ ਗੁਰੂ ਅਤੇ ਸਰਬ ਲੋਕ ਪ੍ਰਿਆ ਹੋਣ ਦੀ ਵਡਿਆਈ ਨੂੰ ਛੁਟਿਆਉਣਾ ਹੈ। ਜਿਨ੍ਹਾਂ ਕਠਨ ਤੇ ਘੋਰ ਤਪੱਸਿਆ ਵਾਲੇ ਸਾਧਨਾ ਦਾ ਜ਼ਿਕਰ ਉਪਰ ਕੀਤਾ ਗਿਆ ਹੈ, ਇਨ੍ਹਾਂ ਨੂੰ ਤਾਂ ਕ੍ਰੋੜਾਂ ਵਿਚੋਂ ਕੋਈ ਟਾਵਾਂ ਟਾਵਾਂ ਵੈਰਾਗੀ ਤਿਆਗੀ ਸਾਧੂ ਹੀ ਕਰ ਸਕਦਾ ਹੈ ਅਤੇ ਫਿਰ ਜੇ ਕਿਸੇ ਦਾ ਅਜੇਹਾ ਸਾਧਨ ਸਫਲ ਭੀ ਹੋ ਜਾਵੇ ਤਾਂ ਇਹ ਉਸ ਦੇ ਨਿਜਤਵ ਤੋਂ ਬਿਨਾਂ ਕਿਸੇ ਹੋਰ ਦਾ ਕੁਝ ਸਵਾਰ ਨਹੀਂ ਸਕਦਾ, ਤਾਂ ਇਹ ਸਾਰੇ ਸੰਸਾਰ ਲਈ ਧਾਰਨ ਯੋਗ ਸਰਬ ਪ੍ਰਿਆ ਸਾਂਝਾ ਗਾਡੀ ਰਾਹ ਕਿਵੇਂ ਹੋਇਆ ਅਤੇ ਇਹ ਰਾਹ ਉਲੀਕਨ ਵਾਲੇ ਲੋਕ ਗੁਰੂ ਜਾਂ ਜਗਤ ਗੁਰੂ ਕਿਵੇਂ ਹੋਏ ? ਬੀਤੇ

ਪੰਜ ਸੌ ਸਾਲ ਦੇ ਸਿਖ ਇਤਿਹਾਸ ਨੂੰ ਘੋਖਣ ਪਰ ਕਿਨੇ ਕੁ ਗੁਰੂ ਨਾਨਕ ਨਾਮ ਲੇਵਾ ਇਸ ਕਸਵਟੀ ਤੇ ਪੂਰੇ ਉਤਰਣਗੇ ਜਿਨਾਂ ਨੇ ਦਸਮ ਦੁਆਰ ਅੰਦਰ ਨਿਰੰਤਰ ਅਨਹਦ ਨਾਦ ਦੀ ਕਿੰਗਰੀ ਵਜਦੀ ਸੁਣੀ ਜਾਂ ਵਿਸ਼ੇਸ਼ ਸ਼ਬਦ ਮੰਤਰ ਦੇ ਰਟੱਣ ਅੰਦਰ ਟਿਕ ਕੇ ਰਿਧੀ ਸਿਧੀ ਪ੍ਰਾਪਤ ਕੀਤੀ ਹੋਵੇ? ਗੁਰੂ ਕਾਲ ਦੇ ਮਹਾਨ ਉਚੇ ਗੁਰਸਿਖਾਂ-ਭਾਈ ਲਹਿਣਾ, ਬਾਬਾ ਬੁਢਾ ਜੀ ਆਦਿ ਤੋਂ ਲੈ ਕੇ ਭਾਈ ਮਨੀ ਸਿੰਘ ਭਾਈ ਦਇਆ ਸਿੰਘ ਭਾਈ ਧਰਮ ਸਿੰਘ ਆਦਿ ਤਕ ਵਿਚੋਂ ਕਿੰਨੇ ਕੁ ਨਾਮ ਅਸੀਂ ਉਕਤ ਕਿਸਮ ਦੀ ਪ੍ਰਾਪਤੀ ਵਾਲੇ ਦਸ ਸਕਦੇ ਹਾਂ? ਕਿਸੇ ਗੁਰ ਸਿਖ ਬਾਰੇ ਕਦੇ ਕਿਧਰੇ ਇਹ ਲਿਖਿਆ ਨਹੀਂ ਪੜਿਆ ਸੁਣਿਆ ਕਿ ਓਹ ਸੁੰਨ ਸਮਾਧ ਇਸਥਿਤ ਹੋ ਗਏ ਜਾਂ ਅਨਹਦ ਧੁਨੀ ਦੀ ਲਿਵ ਵਿਚ ਟਿਕੇ ਬੈਠੇ ਰਹੇ। ਅਜੇਹੀਆਂ ਸਮਾਧੀਆਂ ਦੀ ਬਜਾਏ ਉਨ੍ਹਾਂ ਦੀ ਤਨ ਮਨ ਧਨ ਗੁਰੂ ਅਰਪਨ ਕਰਨ, ਧਰਮ ਦੀ ਕਿਰਤ, ਸੇਵਾ, ਪਰਉਪਕਾਰ ਕੁਰਬਾਨੀ ਤੇ ਸੂਰਮਗਤੀ ਦੀ ਵਡਿਆਈ ਅਤੇ ਉਨ੍ਹਾਂ ਦੇ ਸਿਦਕ, ਭਰੋਸੇ ਸਤਿ ਸੰਗਤ ਕੀਰਤਨ ਤੇ ਗੁਰੂ ਦੇ ਉਪਦੇਸ਼ ਦੀ ਕਮਾਈ ਹੀ ਉਨਾਂ ਦੇ ਵਿਸ਼ੇਸ਼ ਗੁਣ ਕਥੇ ਹਨ। ਹੋਰ ਤਾਂ ਹੋਰ, ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਖੁਦ ਕਿਸੇ ਐਸੀ ਗੁਪਤ ਸਰੀਰਕ ਸ਼ਕਤੀ ਰਖਣ ਤੋਂ ਇਨਕਾਰ ਕਰਦੇ ਹੋਏ, ਸਿਧਾਂ ਦੇ ਇਹ ਪੁਛਣ ਪਰ ਕਿ 'ਕਉਣ ਸ਼ਕਤਿ ਤੋਹਿ ਏਥੇ ਲਿਆਈ' ਇਹੋ ਜਵਾਬ ਦੇਂਦੇ ਹਨ :

'ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ'

ਫਿਰ ਗੁਰੂ ਨਾਨਕ ਦੇਵ ਜੀ ਦਾ ਬਚਨ :

'ਆਤਮ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ'

ਸਪਸ਼ਟ ਕਰਦਾ ਹੈ ਕਿ ਆਪੇ ਵਿਚ ਜੁੜ ਕੇ ਆਪਣੇ ਆਪ ਨੂੰ ਸਮਝ ਲੈਣ ਨਾਲ ਵੀ ਗੱਲ ਨਿਬੜਦੀ ਨਹੀ; (ਭਾਵੇਂ ਆਤਮ ਚੀਨਣਾ ਉਸ ਵੱਨੇ ਪਹਿਲਾ ਕਦਮ ਹੈ) ਜਦੋਂ ਤਕ ਮਨੁਖ ਦਾ ਅੰਦਰਲਾ ਪਰਮਾਤਮਾ ਨੂੰ ਨਾ

ਚੀਨੇ ਅਥਵਾ ਪਰਮ-ਤਤ ਵਿਚ ਨਾ ਜੁੜੇ ਜਿਸ ਦਾ ਵਾਹਿਦ ਸਾਧਨ ਗੁਰੂ ਦੀ ਸੰਗਤ ਤਥਾ ਗੁਰੂ ਦੇ ਸ਼ਬਦ ਦੀ ਕਮਾਈ ਹੈ। ਤਾਂ ਸਿਖ ਇਤਿਹਾਸ, ਸਿਖ ਪਰੰਪਰਾ ਅਤੇ ਜਾਗਤ ਜੋਤਿ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਇਹੋ ਸੰਕੇਤ ਦੇਂਦੇ ਹਨ ਕਿ ਨ ਕਿਸੇ ਵਿਸ਼ਸ਼ ਸਬਦ ਦੇ ਮੰਤਰ ਪਾਠ (ਰਟਨ), ਨ ਸੁੰਨ ਸਮਾਧ ਇਸਥਿਤੀ, ਨ ਜਪ ਮਾਲੀਆਂ ਤੇ ਸਿਮਰਨੇ. ਨ ਨਾਭੀ ਤਥਾ ਤ੍ਰਿਕੁਟੀ ਉਪਰ ਜੁੜਿਆ ਧਿਆਨ ਅਤੇ ਫਰਜ਼ੀ ਸੁਣੀਂਦੇ ਅਨਹਦ ਨਾਦ, ਵਿਖਾਵੇ ਦੇ ਕਰਮ ਧਰਮ ਪੂਜਾ ਪਾਠ ਗੁਰਮਤਿ ਦੀ ਕਸਵਟੀ ਉਪਰ ਪੂਰੇ ਉਤਰਦੇ ਹਨ ਜਦੋਂ ਤਕ ਮਨੁਖ ਦੀ ਸੁਰਤ ਮਤ ਮਨ ਤੇ ਬੁਧ ਬ੍ਰਹਮ ਗਿਆਨ (Divine knowledge) ਦੀ ਅਨਭਵੀ ਜਾਗ ਅੰਦਰ ਸਦੀਵੀ ਖੇੜੇ ਨੂੰ ਪ੍ਰਾਪਤ ਨਹੀਂ ਹੁੰਦੇ ਅਤੇ ਅੰਦਰ ਮੇਹਰ ਦੀ ਟੇਕ ਨਹੀਂ ਬਝਦੀ।

ਇਸ ਦਾ ਸਾਧਨ ਹੈ 'ਲਿਵ'—'ਲਿਵ ਕਹਿੰਦੇ ਹਨ ਅੰਦਰਲੀ ਪ੍ਰੇਮ ਭਾਵਨਾ ਵਾਲੀ ਲਗਾਤਾਰ ਲਗਨ ਨੂੰ'। ਲਗਨ ਲਗਦੀ ਹੈ ਪਿਆਰ ਭਰੀ ਯਾਦ (ਸਿਮਰਨ) ਨਾਲ, ਯਾਦ ਪਕਦੀ ਹੈ ਪਿਆਰੇ ਦੇ ਗੁਣ ਚਿਤਵਨ ਨਾਲ. ਗੁਣਾਂ ਦੀ ਸੂਝ ਪੈਂਦੀ ਹੈ ਲਗਾਤਾਰ ਧਿਆਨ ਜੋੜਣ ਨਾਲ

'ਧੁਣ ਮਹਿ ਧਿਆਨ ਧਿਆਨ ਮਹਿ ਜਾਨਿਆ'

ਗੁਣਾਂ ਦਾ ਚਿਤਵਨਾ ਕਟਦਾ ਹੈ ਅੰਦਰ ਦੀ ਮੈਲ ਅਤੇ ਸ਼ੁਧ ਕਰਦਾ ਹੈ ਹਿਰਦੇ ਨੂੰ—

'ਗੁਨ ਗਾਵਤ ਤੇਰੀ ਉਤਰਸਿ ਮੈਲੁ'

ਫਿਰ ਜਦੋਂ ਸ਼ੁਧ ਹਿਰਦੇ ਅੰਦਰ ਟਿਕਦੇ ਹਨ ਪਿਆਰੇ ਦੇ ਗੁਣ ਅਤੇ ਲਗਦੇ ਹਨ ਮਿਠੇ ਮਿਠੇ, ਪਿਆਰੇ ਪਿਆਰੇ, ਤਾਂ ਸੁਆਸ ਸੁਆਸ ਤੇ ਰੋਮ ਰੋਮ ਤੋਂ ਵਾਹ, ਵਾਹ ਵਾਹ ਵਾਹ ਦੀ ਧੁਣੀ ਆਪ ਮੁਹਾਰੇ ਉਠਦੀ ਅਤੇ ਰਸਨਾ ਜਪਦੀ ਤੇ ਕੰਨ ਸੁਣਦੇ ਹਨ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਪਰ ਪਿਆਰੇ ਦੇ ਗੁਣ ਵਿਸਰਨ ਕਦੀ ਨਾ, ਨਾ ਯਾਦ ਟੁਟੇ ਅਤੇ

ਲਗਣ ਬਣੀ ਰਹੇ ਸਦਾ ਹੀ, ਜੇ ਅੰਦਰ ਗੁਰੂ ਦੇ ਸ਼ਬਦ ਦੀ ਟੇਕ ਹੋਵੇ ਅਤੇ ਜੁੜਿਆ ਰਹੇ ਹਿਰਦਾ ਗੁਰੂ ਦੀ ਬਾਣੀ ਨਾਲ ਇਵ ਗਾਉਂਦਿਆ :

'ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਦੜਾ ਮੇਰਾ ਸਾਜਨੜਾ
ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ
ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ
ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ
ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ
ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ'
(ਰਾਮਕਲੀ ਮ: ੫)

ਨਿਕਟ ਖੜੇ ਸਾਜਣ ਦੀ ਹਾਜ਼ਰੀ ਨੂੰ ਅਨਭਵ ਕਰਨਾ ਤੇ ਉਸ ਦੇ ਲਈ ਪਿਆਰ ਭਰੀ ਖਿਚ ਖਾਣੀ ਹੈ ਆਪਣੇ ਅੰਦਰਲੇ ਅੰਦਰ, ਜੋ ਪਿਆਰੇ ਦੇ ਗੁਣ ਚਿਤਵਨ ਗਾਉਣ ਅਤੇ ਗਵੀਂਦੇ ਸੁਨਣ ਨਾਲ ਪੈਦਾ ਹੁੰਦੀ ਤੇ ਵਧਦੀ ਹੈ। ਰਸਨਾ ਉਚਰ ਵਾਹਿਗੁਰੂ ੨ ਸੁਆਸ ਸੁਆਸ, ਚਿਤ ਵਸੇ ਵਾਹਿਗੁਰੂ ਵਿਚ ਪਰ ਹਰ ਉਚਾਰ ਤੇ ਹਰ ਚਿਤਵਨੀ ਨਾਲ ਚੇਤੇ ਆਉਣ ਗੁਣ ਪਿਆਰੇ ਦੇ। ਗੁਣ ਚਿਤਾਰੇ ਬਿਨਾ 'ਵਾਹਿਗੁਰੂ ਵਾਹਿਗੁਰੂ, ਵੀ ਜੀਭ ਰਟ ਜਾਂ ਮੰਤਰ ਪਾਠ ਬਣ ਜਾਂਦਾ ਹੈ ਜਿਸ ਬਾਰੇ ਬਾਣੀ ਦਾ ਫੁਰਮਾਣ ਹੈ, 'ਕਹਿਐ ਰਾਮ ਨ ਹੋਇ'। ਏਸੇ ਲਈ ਕਬੀਰ ਜੀ ਨੇ ਜਦੋਂ ਇਹ ਕਿਹਾ ਕਿ 'ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ' ਤਾਂ ਨਾਲ ਹੀ ਇਹ ਭੀ ਸਮਝਾ ਦਿਤਾ ਕਿ 'ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ'—ਏਨਾ ਸਹਿਜੇ ੨ ਬਿਲੋਵਹੁ' (ਨਾਮ ਦਾ ਰਿੜਕਨਾ ਪਾਵੋ) ਕਿ ਹਰ ਉਚਾਰਨ ਆਪਣੇ ਨਾਲ ਪਿਆਰੇ ਦੇ ਕਿਸੇ ਗੁਣ ਦਾ ਚਿੱਤਰ ਹਿਰਦੇ ਵਿਚ ਵਸਾਂਦਾ ਜਾਵੇ। ਭਗਤ ਕਬੀਰ ਜੀ ਇਸ ਨੂੰ ਹੋਰ ਸਪਸ਼ਟ ਕਰਦੇ ਹਨ : 'ਹਰਿ ਕਾ ਬਿਲੋਵਨਾ ਮਨ ਦਾ ਬੀਚਾਰਾ'-ਹਿਰਦੇ ਅੰਦਰ ਵਾਹਿਗੁਰੂ ਦੇ ਗੁਣਾਂ ਦਾ ਵਿਚਾਰ ਹੀ ਅਸਲ 'ਹਰਿ ਕਾ ਬਿਲੋਵਨਾ, ਹੈ। ਗੁਰੂ ਸਾਹਿਬ ਨੇ ਸੰਸਾਰ ਦੇ ਲੋਕਾਂ ਉਪਰ ਜੋ ਇਕ ਮਹਾਨ ਪਰਉਪਕਾਰ ਕੀਤਾ ਓਹ ਸੀ ਐਸੀ ਬਾਣੀ ਰਚ ਦੇਣ ਦਾ,

ਜੋ ਸਮੂਚੇ ਤੌਰ ਵਾਹਿਗੁਰੂ ਜੀ ਦਾ ਗੁਨਾਣਵਾਦ ਹੀ ਹੈ ਅਤੇ ਨਾਲ ਹੀ ਹੁਕਮ ਕੀਤਾ ਕਿ :

'ਗੁਰਬਾਣੀ ਗਾਵਹ ਭਾਈ-ਓਹ ਸਫਲ ਸਦਾ ਸੁਖਦਾਈ'

ਗੁਰ ਬਾਣੀ ਦਾ ਗਾਉਣਾ ਫਲ ਦਾਇਕ ਤੇ ਸੁਖਦਾਈ ਹੈ ਕਿਉਂਕਿ ਇਹ ਵਾਹਿਗੁਰੂ ਦੇ ਗੁਣ ਸਾਡੇ ਹਿਰਦੇ ਵਿਚ ਵਸਾਉਂਦੀ ਹੈ ਤੇ ਵਾਹਿਗੁਰੂ ਸਾਨੂੰ ਪਿਆਰਾ ੨ ਤੇ ਮਿਠਾ ੨ ਲਗਦਾ ਹੈ ਸੋ ਜਿਸ 'ਆਤਮ ਚੀਨਿ' (ਆਤਮ ਤਤ ਵਿਚ ਟਿਕ ਬੈਠਣ) ਤੋਂ ਉਠ ਕੇ 'ਪਰਾਤਮ ਚੀਨਹੁ' (ਪਰਮ ਤਤ ਵਿਚ ਜੁੜ ਜਾਣ) ਦਾ ਜ਼ਿਕਰ ਉਪਰ ਆਇਆ ਹੈ, ਉਸ ਅੰਦਰ ਸਫਲ ਉਡਾਰੀ ਲਾਉਣ ਹਿਤ ਸਾਨੂੰ (੧) ਵਾਹਿਗੁਰੂ ਵਾਹਿਗੁਰੂ ਦਾ ਸਹਿਜ ਜਾਪ ਅਤੇ (੨) ਗੁਰੂ ਬਾਣੀ ਦਾ ਵਿਚਾਰ ਤੇ ਕੀਰਤਨ : ਦੋ ਖੰਭ ਸਾਵੇਂ ਫੈਲਾਉਣੇ ਪੈਣਗੇ ਤਾਂ ਹੀ ਪਿਆਰੇ ਦੇ ਦੇਸ ਪੁਜਣ ਲਈ ਸਹੀ ਉਡਾਰੀ ਲਾ ਸਕਾਂਗੇ। ਕੋਈ ਪੰਖੇਰੂ ਇਕ ਖੰਭ ਨਾਲ ਕਦੀ ਨਹੀਂ ਉਡ ਸਕਿਆ ਕਰਦਾ। ਪਿਆਰੇ ਦੇ ਮਹਿਲੀਂ ਦਾਖਲ ਹੋਣ ਲਈ ਇਹ ਦੋਨੋ ਖੰਭ ਨਰੋਏ ਰਖਣੇ ਪੈਣਗੇ। ਫਿਰ ਜਿਸ ਤਰਾਂ ਪੰਛੀ ਖੰਭ ਰਖਦਾ ਹੋਇਆ ਭੀ ਆਪਣੀ ਮਾਂ ਪਾਸੋਂ ਉਡਣ ਦੀ ਸੇਧ ਪ੍ਰਾਪਤ ਕਰਦਾ ਹੈ ਇਉਂ ਹੀ ਜਗਿਆਸੂ ਦਾ ਨਿਸਤਾਰਾ ਨਾਮ ਅਤੇ ਬਾਣੀ ਦੇ ਖੰਭਾਂ ਨਾਲ 'ਗੁਰ ਸੰਗਤਿ' ਦੇ ਸਹਾਰੇ ਹੀ ਹੁੰਦਾ ਹੈ 'ਕਹੁ ਨਾਨਕ ਗੁਰ ਬਿਨੁ ਨਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜ੍ਹਾ' ਇਸ ਤਰਾਂ ਫਲੀ ਭੂਤ ਹੁੰਦਾ ਹੈ ਸਤਿਗੁਰੂ ਦਾ ਬਚਨ :

"ਆਤਮ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ"

ਇਹ ਵਿਚਾਰ ਪੇਸ਼ ਕਰਦੇ ਹੋਏ ਇਹ ਦਸਨਾ ਭੀ ਜ਼ਰੂਰੀ ਹੈ, ਕਿ ਅਜ ਕਲ ਦੇ ਕਈ ਚਿੰਤਕਾਂ ਬਲਕਿ ਕਈ ਵਧੇਰੇ ਹੁਸ਼ੀਆਰ ਸਜਣਾਂ ਨੇ ਆਪਣੇ ੨ ਸ਼ਖਸੀ ਗੁਰੂ ਡੰਮ ਜਾਂ ਸੰਤ ਡੰਮ ਚਲਾਉਣ ਅਤੇ ਨਿਜੀ ਮਤ ਚਮਕਾਉਣ ਲਈ ਗੁਰੂ ਬਾਣੀ ਦਾ ਸਹਾਰਾ ਲਿਆ ਹੈ (ਕਿਉਂਕਿ ਉਨ੍ਹਾਂ ਦੇ ਆਪਣੇ ਪੱਲੇ ਤਾਂ ਇਸ ਪਾਏ ਦੀ ਕੋਈ ਚੀਜ਼ ਸੀ ਨਹੀਂ) ਅਤੇ ਗੁਰੂਬਾਣੀ

ਦੇ ਅਰਥਾਂ ਦੇ ਅਨਰਥ ਕਰਕੇ ਜਾਂ ਵਿਸ਼ੇਸ਼ ਪਰਥਾਏ ਉਚਾਰੀ ਕੋਈ ਬਾਣੀ ਕਿਸੇ ਨਿਜ ਮਤ ਸਾਧਨ ਲਈ ਵਰਤ ਕੇ ਲੋਕਾਂ ਨੂੰ ਟਪਲਾ ਲਾਇਆ ਹੈ। ਕਿਸੇ ਸਿਧਾਂ ਜੋਗੀਆਂ ਨਾਲ ਹੋਈਆਂ ਗੋਸ਼ਟੀਆਂ ਤੋਂ ਸੁਰਤ ਅਭਿਆਸ, ਅਨਹਦ ਨਾਦ, ਸੁੰਨ ਸਮਾਧ, ਦਸਮ ਦੁਆਰ ਖੁਲ੍ਹਣਾ ਆਦਿ ਜੁਗਤਾਂ ਨੂੰ ਆਪਣੀਆਂ ਕੀਮਤਾਂ ਦੇ ਕੇ ਬਾਣੀ ਅੰਦਰ ਆਏ ਸੰਬੰਧਤ ਬਚਨਾਂ ਨੂੰ ਆਪਣੀ ਮਤਲਬ ਸਿਧੀ ਲਈ ਵਰਤ ਲਿਆ ਹੈ, ਕਿਸੇ ਨਾਮ ਸਿਮਰਨ ਨੂੰ ਮੰਤਰ ਜਾਪ ਚੁਕ ਬਣਾਇਆ ਹੈ, ਕਿਸੇ ਬਾਣੀ ਦਾ ਗਲਤ ਅਰਥਾਪਣ ਕਰਕੇ ਮੂਰਤੀ ਜਾਂ ਚਿਤਰ ਪੂਜਾ ਦਾ ਢੋਂਗ ਰਚ ਲਿਆ ਹੈ। ਵਾਸਤਵ ਵਿਚ ਸਿਵਾਏ ਇਸ ਗੱਲ ਦੇ ਕਿ ਗੁਰੂ ਸਾਹਿਬ ਨੇ ਵਖੋ ਵਖ ਸ੍ਰੇਣੀਆਂ ਦੇ ਬੰਦਿਆਂ ਨੂੰ ਗੁਰਮਤਿ ਦੀ ਸਹੀ ਸੂਝ ਦੇਣ ਲਈ ਉਨ੍ਹਾਂ ਦੀ ਸ਼ਬਦਾਵਲੀ ਕਿਧਰੇ ੨ ਵਰਤੀ ਹੈ, ਗੁਰੂ ਜੀ ਦਾ ਉਨ੍ਹਾਂ ਦੇ ਸਾਧਨ ਅਪਨਾਉਣ ਦਾ ਉਕਾ ਹੀ ਕੋਈ ਵਿਚਾਰ ਨਹੀਂ ਮਿਸਾਲ ਵਜੋਂ

'ਜਿਨਾ ਬਾਤ ਕੋ ਬਹੁਤ ਅੰਦੇਸਰੋ ਤੇ ਮਿਟੇ ਸਭ ਗਇਆ
ਸਹਜ ਸੈਨ ਅਰ ਸੁਖਮਨ ਨਾਰੀ ਊਂਧ ਕਮਲ ਬਿਗਸਇਆ
ਦੇਖਹੁ ਅਚਰਜ ਭਇਆ
ਜਿਸ ਠਾਕੁਰ ਕਉ ਸੁਣਤ ਅਗਾਧ ਬੋਧ ਸੋ ਰਿਦੈ ਗੁਰ ਦਇਆ
(ਸੋਰਠ ਮ: ੫)

ਅਰਥਾਤ ਜਿਨ੍ਹਾਂ ਗੱਲਾਂ ਦਾ ਮਨ ਅੰਦਰ ਵਡਾ ਤੌਖਲਾ ਸੀ ਓਹ ਤੌਖਲਾ ਦੂਰ ਹੋ ਗਿਆ ਹੈ, ਸਹਜ ਅਵਸਥਾ ਵਿਚ ਸੌਣਾ ਹੋ ਗਿਆ ਅਤੇ ਪ੍ਰਾਣ ਸੁਖਮਨਾ ਨਾੜੀ ਅੰਦਰ ਟਿਕ ਗਏ (ਜੋਗੀਆਂ ਦੀ ਮੰਨੀ ਹੋਈ ਸੁਖਮਨ ਨਾੜੀ ਜੋ ਇੜਾ ਤੇ ਪਿੰਗਲਾ ਨਾੜੀਆਂ ਦੇ ਵਿਚਕਾਰ ਦਸਦੇ ਹਨ ਜਿਸ ਵਿਚ ਪ੍ਰਾਣ ਚੜ੍ਹਾਣ ਨਾਲ ਅਨਹਦ ਸ਼ਬਦ ਸੁਣੀਂਦਾ ਤੇ ਪੂਰਨ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ) ਭਾਵ ਪੂਰਨ ਆਤਮਕ ਅਨੰਦ ਹੋ ਗਿਆ ਹੈ ਮਨ ਦਾ ਉਲਟਿਆ ਹੋਇਆ ਕਮਲ ਭੀ ਸਿਧਾ ਹੋ ਗਿਆ ਤੇ ਖਿੜ ਪਿਆ ਹੈ (ਨਾਭੀ ਅੰਦਰ ਕਮਲ ਦਾ ਸਿਧਾ ਹੋ ਕੇ ਖਿੜਨਾ ਜੋਗੀਆਂ ਦੀ ਸ਼ਬਦਾ-

ਵਲੀ ਵਿਚ ਮਨ ਦਾ ਸੁਧ ਹੋ ਜਾਣਾ ਪ੍ਰਗਟਾਉਂਦਾ ਹੈ)—ਇਸ ਤੁਕ ਦਾ ਸਮੁਚਾ ਭਾਵ ਪੂਰਨ ਆਤਮ ਅਨੰਦ ਦੀ ਪ੍ਰਾਪਤੀ ਹੋ ਜਾਣਾ ਹੀ ਹੈ ਜਿਸ ਨੂੰ ਜੋਗੀਆਂ ਦੀ ਸਮਝ ਗੋਚਰੇ ਕਰਨ ਲਈ ਗੁਰੂ ਜੀ ਉਨ੍ਹਾਂ ਦੀ ਸ਼ਬਦਾਵਲੀ ਵਰਤਦੇ ਹਨ। ਇਸ ਤੋਂ ਅਗੇ ਗੁਰੂ ਜੀ ਇਸ ਮਹਾਨ ਖੁਸ਼ੀ ਦਾ ਪ੍ਰਗਟਾਵਾ ਆਪਣੇ ਸ਼ਬਦਾਂ ਵਿਚ ਇਉਂ ਕਰਦੇ ਹਨ: ਵੇਖੋ ਕੇਡੀ ਅਸਚਰਜ ਲ੍ਹੀਲਾ ਵਰਤੀ ਹੈ ਕਿ ਜਿਸ ਹਰੀ ਨੂੰ ਸਮਝ ਦੀ ਪਹੁੰਚ ਤੋਂ ਪਰੇ ਸੁਣਦੇ ਸਾਂ ਓਹ ਗੁਰੂ ਨੇ ਸਾਡੇ ਹਿਰਦੇ ਵਿਚ ਵਸਾ ਦਿਤਾ ਹੈ।

ਅਥਵਾ ਪਰਮੇਸ਼ਰ ਦੀ ਅਗਾਧ ਗਤੀ ਜਿਸ ਦੇ ਜਾਨਣ ਲਈ ਯੋਗ ਸਾਧਨਾ ਦੀਆਂ ਅਨੇਕ ਕਠਨ ਕ੍ਰਿਆਵਾਂ ਦਾ ਕਰਨਾ ਜ਼ਰੂਰੀ ਦਸਿਆ ਜਾਂਦਾ ਸੀ ਜਿਨ੍ਹਾਂ ਨੂੰ ਸੁਣ ੨ ਕੇ ਹਿਰਦਾ ਅੰਦੇਸ਼ਿਆਂ ਤੇ ਫਿਕਰਾਂ ਅੰਦਰ ਗ੍ਰਸਿਆ ਰਹਿੰਦਾ ਸੀ, ਸਤਿਗੁਰੂ ਨੇ ਉਸ ਬਾਰੇ ਕੇਡਾ ਕੌਤਕ ਵਰਤਾਇਆ ਹੈ ਕਿ ਓਹ ਪਰਮੇਸ਼ਰ ਸਾਡੇ ਹਿਰਦੇ ਵਿਚ ਹੀ ਆ ਵਸਿਆ ਹੈ ਜਿਸ ਕਰਕੇ-ਹਿਰਦਾ ਕੰਵਲ ਵਾਂਙ ਖਿੜ ਪਿਆ ਹੈ। ਕਿੰਨਾ ਸਪਸ਼ਟ ਹੈ ਗੁਰੂ ਜੀ ਦਾ ਬਚਨ ਕਿ ਕੇਵਲ ਗੁਰੂ ਦੀ ਸ਼ਰਣ ਵਿਚ ਆ ਜਾਣ ਨਾਲ ਹੀ ਕਠਨ ਸਾਧਨਾ ਸਾਧਨ ਦੇ ਸਾਰੇ ਫਿਕਰ ਦੂਰ ਹੋ ਜਾਂਦੇ ਹਨ ਅਤੇ ਜਿਸ ਪ੍ਰਾਪਤੀ ਲਈ ਯੋਗਕ ਕ੍ਰਿਆਵਾਂ ਕਰਨ ਦੀ ਲੋੜ ਦਰਸਾਈ ਜਾਂਦੀ ਸੀ, ਓਹ ਪਾਪਤੀ ਗੁਰੂ ਸਹਿਜੇ ਹੀ ਕਰਾ ਦੇਂਦਾ ਹੈ।

ਪ੍ਰੰਤੂ ਸ਼ਖਸੀ ਗੁਰੂ ਡੰਮ ਜਾਂ ਸੰਤ ਡੰਮ ਚਲਾਉਣ ਵਾਲੇ ਸਜਣ ਗੁਰੂ ਜੀ ਦੀ ਵਰਤੀ ਹੋਈ ਐਸੀ ਸ਼ਬਦਾਵਲੀ (ਸੁਖਮਨ ਨਾਰੀ, ਊਂਧ ਕਮਲ) ਦੇ ਭਰਮ ਭੁਲੇਖਿਆਂ ਵਿਚ ਪਾ ਕੇ ਗੁਰਮਤ ਦੇ ਸਹਿਜ ਅਤੇ ਲੋਕ ਪ੍ਰਿਆ ਬਣ ਸਕਨ ਵਾਲੇ ਉਚਤਮ ਵਿਚਾਰਾਂ ਨੂੰ ਅਣਲੁੜੀਂਦੀਆਂ ਅੜਾਉਣੀਆਂ ਅੰਦਰ ਉਲਝਾ ਕੇ ਲੋਕਾਂ ਨੂੰ ਭੰਭਲ ਭੂਸਿਆਂ ਵਿਚ ਪਾ ਦੇਂਦੇ ਹਨ, ਕਿਉਂਕਿ ਐਸਾ ਕੀਤੇ ਬਿਨਾਂ ਉਨ੍ਹਾਂ ਦਾ ਗੁਰੂ ਡੰਮ ਚਮਕ ਨਹੀਂ ਸਕਦਾ। ਗੁਰਮਤਿ ਦਾ ਰਸਤਾ ਤਾਂ ਵਡਾ ਸਿਧਾ ਤੇ ਸੁਖਾਲੇ ਹੀ ਸਮਝ ਆ ਸਕਨ ਵਾਲਾ ਹੈ ਜਿਸ ਦੇ ਤਿੰਨ ਅੰਸ਼ਾਂ (੧) ਬ੍ਰਹਮ ਗਿਆਨ (੨) ਪ੍ਰੇਮਾ ਭਗਤੀ

ਤੇ (ੜ) ਸ਼ੁਭ ਤੇ ਸ੍ਵੱਛ ਕਰਣੀ ਹਨ ਵਿਚਾਰਵਾਨਾਂ ਨੇ ਇਨਾਂ ਨੂੰ ਗਿਆਨ, ਭਗਤੀ ਤੇ ਕਰਮ ਦੇ ਨਾਮ ਦਿਤੇ ਹਨ ਅਤੇ ਆਪੋ ਆਪ ਕਿਸੇ ਨੇ ਗਿਆਨ ਨੂੰ ਕਿਸੇ ਕਰਮ ਜਾਂ ਨੇਕ ਆਚਰਨ ਨੂੰ ਤੇ ਕਿਸੇ ਭਗਤੀ ਨੂੰ ਪਰਮੁਖਤਾ ਦਿਤੀ ਹੈ । ਗੁਰਮਤਿ, ਗਿਆਨ, ਕਰਮ ਅਤੇ ਭਗਤੀ ਤਿੰਨਾ ਨੂੰ ਸਮਾਨ ਰੂਪ ਵਿਚ ਸਵੀਕਾਰ ਕਰਦੀ ਹੈ । ਕਰਮ ਗਿਆਨ ਤੇ ਭਗਤੀ ਆਪੋ ਵਿਚ ਲਾਜ਼ਮ ਮਲਜ਼ੂਮ ਜਾਂ ਪੂਰਕ (Complementary) ਕਰਮ ਹਨ । ਸੁਵੱਛ ਕਰਣੀ ਹਿਰਦੇ ਨੂੰ ਨਿਰਮਲ ਕਰ ਕੇ ਬਿਬੇਕ ਬੁਧ ਉਪਜਾਉਂਦੀ ਹੈ

'ਜਹ ਕਰਣੀ ਤਹ ਪੂਰੀ ਮਤਿ-ਕਰਣੀ ਬਾਝਹੁ ਘਟੇ ਘਟਿ

(ਸਿਰੀ ਰਾਗ ਮ: ੧)

ਅਗਿਆਨਤਾ ਦੂਰ ਹੋ ਕੇ ਬ੍ਰਹਮ ਬਾਰੇ ਸੂਝ ਜਾਗਦੀ ਅਤੇ ਭਗਤੀ ਭਾਵਨਾ ਪੈਦਾ ਹੁੰਦੀ ਹੈ । ਪ੍ਰੇਮਾ ਭਗਤੀ ਵਾਹਿਗੁਰੂ ਦੀ ਨੇੜਤਾ ਬਖਸ਼ਦੀ ਅਤੇ ਵਾਹਿਗੁਰੂ ਦੇ ਗੁਣਾਂ ਦਾ ਗਿਆਨ ਹੁੰਦਾ ਹੈ ਜੋ ਗੁਣ ਅੰਦਰ ਵਸਦੇ ਤੇ ਮਨੁਖ ਦੀ ਨਿਤਾ ਪ੍ਰਤੀ ਰਹਿਣੀ ਅੰਦਰ ਸੁਅੱਛਤਾ ਲਿਆਉਂਦੇ ਹਨ । ਬ੍ਰਹਮ ਦਾ ਗਿਆਨ (Divine knowledge) ਬ੍ਰਹਮ ਦ੍ਰਿਸ਼ਟੀ ਉਪਜਾਉਂਦਾ ਦੁਰਮਤ ਦੂਰ ਹੁੰਦੀ ਅਤੇ ਵਾਹਿਗੁਰੂ ਦੇ ਗੁਣਾਂ ਦੀ ਪਰਸੰਸਾ ਭਗਤੀ ਭਾਵਨਾ ਨੂੰ ਉਤੇਜਤ ਕਰਦੀ ਹੈ ।

'ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ'

(ਪ੍ਰਭਾਤੀ ਮ: ੧)

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਨ੍ਹਾਂ ਤਿੰਨ ਪਖਾਂ-ਨਿਰਮਲ ਕਰਣੀ, ਬ੍ਰਹਮ ਗਿਆਨ ਅਤੇ ਪ੍ਰੇਮਾ ਭਗਤੀ ਤੇ ਪੂਰੀ ਅਗਵਾਈ ਦੇਂਦੀ ਹੈ ਜਿਸ ਨੂੰ ਇਕ ਸਾਧਾਰਨ ਮਨੁਖ-ਪੜ੍ਹਿਆ ਅਣਪੜ੍ਹਿਆ ਸਹਿਜੇ ਹੀ ਪ੍ਰਾਪਤ ਕਰ ਸਕਦਾ ਹੈ ਇਸ ਦੇ ਲਈ ਕਿਸੇ ਹਠ ਤਪ ਸਾਧਨ, ਸੁੰਨ ਸਮਾਧ ਇਸਥਿਤੀ, ਸੁਖਮਨ ਨਾੜੀ ਅੰਦਰ ਟਿਕਾਉ ਤੇ ਉਰਧ ਕਮਲ ਸੇਧਨ, ਮੰਤਰ ਰਟਣ ਜਾਂ ਲੰਮੇ ਚੌੜੇ ਪਾਠ ਪਾਠਣ ਆਦੀ ਕ੍ਰਿਆਵਾਂ ਦੀ ਲੋੜ ਨਹੀਂ । ਇਹ ਤਾਂ ਇਕ

ਸੋਹਾਗ ਵਤੀ ਇਸਤਰੀ ਦੇ ਨਿਰਛਲ ਪਤੀ ਪ੍ਰੇਮ (ਜਿਸ ਦਾ ਵੰਨਗੀ ਮਾਤਰ ਜ਼ਿਕਰ ਉਪਰ ਕੀਤਾ ਗਿਆ ਹੈ) ਵਾਂਙ ਪ੍ਰਭੂ ਪ੍ਰੀਤਮ ਦੀ ਟੋਲ ਕਰਨ ਦੇ ਰਾਹੇ ਪੈਣਾ ਹੈ, ਨਿਰਮਲ ਪਿਆਰ ਤੇ ਲਗਨ ਇਸ ਰਸਤੇ ਦਾ ਤੋਸ਼ਾ ਹਨ, ਇਸ ਤਰਾਂ ਗੁਰਮਤਿ ਇਕ ਵਿਸ਼ਵ ਸ਼ਾਹ ਰਾਹ-(International High way) ਹੈ ਜਿਸ ਪਰ ਕੋਈ ਮਨੁਖ ਭੀ ਸਹਿਜੇ ਆ ਜਾ ਸਕਦਾ ਹੈ। ਇਸ ਸ਼ਾਹ ਰਾਹ ਦਾ ਗਾਈਡ ਮੈਪ (Guide Map) ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਜਿਸ ਵਿਚ ਇਸ ਦੇ ਪਾਂਧੀ ਲਈ ਆਉਣ ਵਾਲੀਆਂ ਹਰ ਕਿਸਮ ਦੀਆਂ ਔਕੜਾਂ ਮੁਸ਼ਕਲਾਂ ਤੇ ਠੱਲ੍ਹਾਂ ਵਲੋਂ ਉਸ ਨੂੰ ਖਬਰਦਾਰ ਕਰਦੇ ਹੋਏ ਸਹੀ ਸੇਧਾਂ ਦਿਤੀਆਂ ਹਨ ਬਲਕਿ ਇਕ ਨਿਆਣੇ ਬਾਲ ਨੂੰ ਉਂਗਲ ਫੜ ਤੋਰਣ ਵਾਂਙ ਉਸ ਨੂੰ ਜੀਵਨ ਦੇ ਹਰ ਮੋੜ ਤੇ ਸਹਾਈ ਹੋਣ ਦਾ ਭਰੋਸਾ ਦਿਵਾਇਆ ਹੈ ਅਤੇ ਰਸਤੇ ਦੀ ਖਾਧ ਖੁਰਾਕ ਭੋਜਣ ਚੂਰਨ ਦਾ ਪ੍ਰਬੰਧ ਭੀ ਕੀਤਾ ਹੈ। ਇਹ ਭੀ ਭਲੀ ਭਾਂਤ ਸਮਝਾਇਆ ਹੈ ਕਿ ਇਸ ਸ਼ਾਹ ਰਾਹ ਤੇ ਜਾਂਦੇ ਆਉਂਦੇ ਅਨੇਕ ਹੋਰ ਮਨੁਖਾਂ ਨਾਲ ਕਿਵੇ ਵਰਤਨਾ ਹੈ :

'ਮਨ ਅਪੁਨੇ ਤੇ ਬੁਰਾ ਮਿਟਾਨਾ-ਪੇਖੈ ਸਗਲਿ ਸ੍ਰਿਸਟਿ ਸਾਜਨਾ'

ਫਿਰ 'ਸੇਵਾ ਕਰਤਿ ਹੋਇ ਨਿਹਕਾਮੀ' ਅਤੇ

'ਨ ਕੋ ਬੈਰੀ ਨਾਹਿ ਬਿਗਾਨਾ ਸਗਲ ਸੰਗਿ ਹਮ ਕਉ ਬਨਿਆਈ'

ਅਜੇਹੀ ਕਰਣੀ ਅਤੇ ਜਾਗੀ ਹੋਈ ਸੁਰਤ ਵਾਲੇ ਪ੍ਰਭੂ ਪ੍ਰੀਤਮ ਦੇ ਢੂੰਡਾਊਆਂ ਵਾਸਤੇ, ਗੁਰਮਤਿ ਵਿਸ਼ਵ-ਵਿਆਪੀ ਸ਼ਾਹ ਰਾਹ ਹੈ।

ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ
(ਸੂਹੀ ਮ: ੧)

ਗੁਰੂ ਦਾ ਸ਼ਬਦ ਹਿਰਦੇ ਅੰਦਰ ਟਿਕ ਜਾਣ ਨਾਲ ਦਿਨ ਰਾਤ ਹਿਰਦਾ ਜਾਗਿਆ (ਗਿਆਨਵਾਨ) ਰਹਿੰਦਾ ਅਤੇ ਵਾਹਿਗੁਰੂ ਨੂੰ ਮਿਲਣ ਦਾ

ਚਾਉ (ਪਿਆਰ ਭਗਤੀ) ਬਣਿਆ ਰਹਿੰਦਾ ਹੈ । ਇਸ ਦੇ ਲਈ ਹਥ ਜੋੜ ਕੇ ਸਤਿਗੁਰੂ ਦੇ ਹਜ਼ੂਰ ਅਰਦਾਸ ਕਰੋ, ਸਤਿਗੁਰੂ ਸਹੀ ਰਸਤਾ ਦਿਖਾਵੇਗਾ ਜਿਸ ਰਸਤੇ ਪਰ ਚਲਣਾ (ਕਰਣੀ) ਹੀ ਵਾਹਿਗੁਰੂ ਦੇ ਮੇਲ ਦਾ ਸਹੀ ਸਾਧਨ ਹੈ ।

—:o:—

# ਗੁਰੂ ਨਾਨਕ ਦੇਵ ਮਿਸ਼ਨ ਦੇ ਲਾਈਫ਼ ਮੈਂਬਰ

1. ਡਾਕਟਰ ਗੰਡਾ ਸਿੰਘ ਲੋਅਰ ਮਾਲ ਪਟਿਆਲਾ
2. ਸ੍ਰ: ਪੂਰਨ ਸਿੰਘ ਰੀਟਾਇਰਡ ਡਿਪਟੀ ਸੈਕ੍ਰਟਰੀ ਪੰਜਾਬ ਪਟਿਆਲਾ
3. ਗਿ: ਲਾਲ ਸਿੰਘ Rtd. ਚੇਅਰ ਮੈਨ ਪਬਲਿਕ ਸਰਵਿਸ ਕਮਿਸ਼ਨ ਪੰਜਾਬ ਪਟਿਆਲਾ
4. ਮੇਜਰ ਅਰਜਨ ਸਿੰਘ ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
5. ਸ੍ਰ: ਧਿਆਨ ਸਿੰਘ ਐਡਵੋਕੇਟ ਬੈਂਕ ਕਾਲੋਨੀ ਪਟਿਆਲਾ
6. ਸ੍ਰ: ਰਣਜੀਤ ਸਿੰਘ Rtd. ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਪਟਿਆਲਾ
7. ਸ੍ਰ: ਸੁਰਜਨ ਸਿੰਘ Rtd. ਸੈਕ੍ਰਟਰੀ ਪਬਲਿਕ ਸਰਵਿਸ ਕਮਿਸ਼ਨ ਪੰਜਾਬ ਪਟਿਆਲਾ
8. ਸ੍ਰ: ਸੰਪੂਰਨ ਸਿੰਘ Rtd. ਸਹਾਇਕ ਸੈਕ੍ਰਟਰੀ ,, ,, ,, ,,
9. ਸ੍ਰ: ਡਾਕਟਰ ਸੇਵਾ ਸਿੰਘ ਪ੍ਰੋਫੈਸਰ ਮੈਡੀਕਲ ਕਾਲਜ ਪਟਿਆਲਾ,
10. ਸ੍ਰ: ਰਣਬੀਰ ਸਿੰਘ Rtd. ਡਿਪਟੀ ਡਾਇਰੈਕਟਰ ਖੇਤੀ ਬਾੜੀ
11. ਸ੍ਰ: ਤਰਜੀਤ ਸਿੰਘ Rtd. ਪ੍ਰਿੰਸੀਪਲ ਗੁਰਮਤ ਕਾਲਜ ਪਟਿਆਲਾ
12. ਸ੍ਰ: ਆਤਮਾ ਸਿੰਘ ਨਾਰਾਇਣ ਨਿਵਾਸ ਪਟਿਆਲਾ
13. ਸ੍ਰ: ਹਰਿਭਜਨ ਸਿੰਘ Rtd. ਜ਼ਰਾਇਤ ਅਫਸਰ ਪਟਿਆਲਾ
14. ਗਿ: ਸੁਚਾ ਸਿੰਘ ਪਟਿਆਲਾ
15. ਸ੍ਰ: ਮਨਮੋਹਣ ਸਿੰਘ ਪਟਿਆਲਾ
16. ਸ੍ਰ: ਨਰੈਣ ਸਿੰਘ Ex. ਮੈਨੇਜਰ ਨਨਕਾਣਾ ਸਾਹਿਬ ਐਸਟੇਟ ਪਟਿਆਲਾ
17. ਬੀਬੀ ਕਿਸ਼ਨ ਕੌਰ ਮੋਡਲ ਟਾਊਨ ਪਟਿਆਲਾ
18. ਸ੍ਰ: ਗੁਰ ਬਖਸ਼ੀਸ਼ ਸਿੰਘ Ex. M. L. A. ਪੈਪਸੂ ਪਟਿਆਲਾ
19. ਖਾਲਸਾ ਕਾਲਜ ਪਟਿਆਲਾ
20. ਨਵੀਨ ਸਿੰਘ ਸਭਾ ਪਟਿਆਲਾ

21. ਸ੍ਰ: ਜੋਗਿੰਦਰ ਸਿੰਘ ਸੁਪ੍ਰਿੰਡੈਂਟ ਜੇਲ ਪੰਜਾਬ ਪਟਿਆਲਾ
22. ਮਹੰਤ ਗੋਪਾਲ ਸਿੰਘ ਗੁ: ਭਾਈ ਰਾਮ ਕਿਸ਼ਨ ਜੀ ਸ਼ੇਰਾ ਵਾਲਾ ਗੇਟ ਪਟਿਆਲਾ
23. ਕਰਨਲ ਹਰਸ਼ਰਨ ਸਿੰਘ 1838/34 ਡੀ ਚੰਡੀਗੜ੍ਹ
24. ਡਾ: ਗੁਰਮੁਖ ਸਿੰਘ ਮੰਡੀ ਗੋਬਿੰਦ ਗੜ੍ਹ ਜ਼ਿਲਾ ਪਟਿਆਲਾ
25. ਸ੍ਰ: ਹਰਭਜਨ ਸਿੰਘ 441 ਆਰ ਮਾਡਲ ਟਾਊਨ ਲੁਧਿਆਣਾ
26. ਸ੍ਰ: ਮਹਿੰਦਰ ਸਿੰਘ ਜੋਸ਼ ਮੈਨੇਜਰ ਪੰ: ਸਿੰਧ ਬੈਂਕ ਅਨੰਦਪੁਰ ਸਾਹਿਬ
27. ਸ੍ਰ: ਗੁਰਚਰਨ ਸਿੰਘ ਜੈਕਬ ਬਿਲਡਿੰਗ ਮਹੀਮ ਬੰਬਈ
28. ਸ੍ਰ: ਦਰਸ਼ਨ ਸਿੰਘ ਏ-10/119 ਮੋਤੀ ਨਗਰ ਨਵੀਂ ਦਿਲੀ
29. ਸ੍ਰ: ਗੁਰਦਿਆਲ ਸਿੰਘ Rtd. ਸੁਪ੍ਰਿੰਡੈਂਟ ਮਿਲਾਪ ਨਗਰ ਹੁਸ਼ੀਆਰਪੁਰ
30. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਸੇਵਾ ਭਵਨ ਨਾਭਾ
31. ਕੈਪਟਨ ਸੋਹਨ ਸਿੰਘ ਪ੍ਰਕਾਸ਼ ਵਿਲਾ ਮੋਰਾ ਬਦੀ ਰਾਂਚੀ
32. ਗੁਰੂ ਨਾਨਕ ਕਾਲਜ ਫਾਰਵਿਮਨ ਬੰਗਾ ਜ਼ਿਲਾ ਜਾਲੰਧਰ
33. ਗੁਰੂ ਨਾਨਕ ਹਾਇਰ ਸੈਕੰਡਰੀ ਸਕੂਲ ਬੀੜ ਬਾਬਾ ਬੁਢਾ ਸਾਹਿਬ ਅੰਮ੍ਰਿਤਸਰ
34. ਗੁਰੂ ਤੇਗ ਬਹਾਦਰ ਕਾਲਜ ਫਾਰ ਵਿਮਨ ਦਸੂਹਾ ਜ਼ਿਲਾ ਹੁਸ਼ੀਆਰਪੁਰ
35. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ (ਲਾਲ ਗੜ) ਬੀਕਾਨੇਰ
36. ਸ੍ਰੀ ਚਰੰਜੀ ਲਾਲ ਗੁਪਤਾ ਸਿਵਲ ਲਾਈਨ ਮੋਗਾ
37. ਸ੍ਰ: ਜਤਿੰਦਰ ਸਿੰਘ ਤਰਾਉੜੀ ਜ਼ਿਲਾ ਕਰਨਾਲ
38. ਸ੍ਰ: ਸਰਦੂਲ ਸਿੰਘ ਗੁਰੂ ਨਾਨਕ ਦੇਵ ਲਾਇਬ੍ਰੇਰੀ ਸਹਾਰਨਪੁਰ
39. ਸ੍ਰ: ਬਗਾ ਸਿੰਘ ਬ੍ਰਾੜ ਨਥੂ ਵਾਲਾ ਮੋਗਾ
40. ਸ੍ਰੀ ਗੁਰੂ ਨਾਨਕ ਸਤਿਸੰਗ ਸਭਾ 17 ਵਿਲਕਨਸਨ ਰੋਡ ਸਿੰਗਾਪੁਰ
41. ਖਾਲਸਾ ਦੀਵਾਨ ਮਲਾਇਸ਼ੀਆ ਮੈਕਸਵੈਲ ਰੋਡ ਈਪੋਹ ਪੀਰਾਕ, ਮਲਾਇਸ਼ੀਆ
42. ਦੀ ਸਿਖ ਟੈਂਪਲ ਪੋਸਟ ਬਾਕਸ, 1353 ਯੂਬਾ ਸਿਟੀ ਯੂ. ਐਸ. ਏ

43. ਸਿਖ ਮਿਸ਼ਨਰੀ ਸੋਸਾਇਟੀ ਯੂ.ਕੇ. 27 ਪੀਕਾਕ, ਗ੍ਰੇਵਸੈਂਡ ਕੈਂਟ ਇੰਗਲੈਂਡ
44. ਸ੍ਰ: ਸੁਰਜੀਤ ਸਿੰਘ 94 ਜਰਲਡਾਈਨ ਰੋਡ ਯਾਰਡਲੇ ਬਰਮਿੰਘਮ ਇੰਗਲੈਂਡ
45. ਸ੍ਰ: ਬਲਵੰਤ ਸਿੰਘ 109 ਬ੍ਰਾਡਵੇ, ਸਾਊਥਾਲ, ਮਿਡਕਸ ਇੰਗਲੈਂਡ
46. ਪ੍ਰੋ: ਜੋਗਿੰਦਰ ਸਿੰਘ 14 ਵੁਡਲਕ ਐਵੇਨੀਊ, ਐਡੇਲੇਡ, ਆਸਟ੍ਰੇਲੀਆ
47. ਸ੍ਰ: ਗੁਰਦਿਆਲ ਸਿੰਘ ਨੀਲ 981 ਐਕੁਲਾ ਰੋਡ ਰਿਚਮਾਂਡ ਕੈਨੇਡਾ
48. ਸ੍ਰ: ਹਰਬੰਸ ਸਿੰਘ ਛੀਨਾ 357 ਮੈਕਡਮਰੋਡ ਕਾਮਲੂ ਕੈਨੇਡਾ
49. ਸ੍ਰ: ਤੀਰਥ ਸਿੰਘ 183 ਗੋਰਡਨ ਐਵੇਨੀਊ ਵਿਨੀਪੈਗ ਕੈਨੇਡਾ
50. ਸ੍ਰ: ਦਾਰਾ ਸਿੰਘ, ਪਾਲ ਸੁਪਰ ਮਾਰਕਟ ਨੋਟ੍ਰੇਡਮ ਐਵੇਨੀਊ ਵਿਨੀਪੈਗ ਕੈਨੇਡਾ
51. ਸ੍ਰ: ਕੇਵਲ ਸਿੰਘ 11 ਡਨਡਰਨ, ਵਿਨੀਪੈਗ ਕੈਨੇਡਾ
52. ਸ੍ਰ: ਆਤਮਜੀਤ ਸਿੰਘ 494 ਰਿਵਰਟਨ ਐਵੇਨੀਊ ਵਿਨੀਪੈਗ ਕੈਨੇਡਾ
53. ਸ੍ਰ: ਸੀਤਲ ਸਿੰਘ ਰੇਹਲ 220 ਕਿਲਰਨੀ ਐ: ਫੋਰਟ ਗੈਰੀ ਵਿਨੀਪੈਗ ਕੈਨੇਡਾ
54. ਸ੍ਰ: ਜੋਗਿੰਦਰ ਸਿੰਘ 23 ਮੈਕਗਰੇਡੀ ਵਿਨੀਪੈਗ ਕੈਨੇਡਾ
55. ਸ੍ਰ: ਕੁਲਵੰਤ ਸਿੰਘ ਢਾਲਾ 714 ਕੇਂਪਬੈਲ ਸਟ੍ਰੀਟ ਵਿਨੀਪੈਗ ਕੈਨੇਡਾ
56. ਸ੍ਰ: ਮਹਿੰਦਰ ਸਿੰਘ ਢਿਲੋਂ 612 ਡਲਹੌਜ਼ੀ ਡਰਾਈਵ ਵਿਨੀਪੈਗ ਕੈਨੇਡਾ
57. ਸ੍ਰ: ਜੇ. ਐਸ ਨਾਨਰਾ 21 ਡਜ਼ਾਈਂਡਰਾ ਕ੍ਰੈਸੈਂਟ ਮਿਸ਼ਨ ਗਾਰਡਨ ਵਿਨੀਪੈਗ ਕੈਨੇਡਾ
58. ਸ੍ਰ: ਚਾਨਣ ਸਿੰਘ ਨਿਝਰ 131 ਬ੍ਰੈਨਾਬਲਡ ਔਰੇਂਜ ਵਿਲੇ, ਕੈਨੇਡਾ
59. ਸ੍ਰ: ਦਵਿੰਦਰ ਸਿੰਘ 61 ਸਟਾਕਡੇਲ ਸਟ੍ਰੀਟ ਵਿਨੀਪੈਗ ਕੈਨੇਡਾ
60. ਸ੍ਰ: ਨਰਿੰਦਰ ਸਿੰਘ ਵਿਨੀਪੈਗ ਕੈਨੇਡਾ
61. ਸ੍ਰ: ਸੁਖਦਰਸ਼ਨ ਸਿੰਘ ਵਿਨੀਪੈਗ ਕੈਨੇਡਾ
62. ਸ੍ਰ: ਮਹਿੰਦਰਜੀਤ ਸਿੰਘ ਰੇਲਵੇ ਸਟੇਸ਼ਨ ਪਟਿਆਲਾ
63. ਡਾਕਟਰ ਮੋਹਨ ਸਿੰਘ ਹੋਮੀਓਪੈਥ ਪਟਿਆਲਾ

# ਨਾਨਕ ਝੀਰਾ ਅਤੇ ਗੁਰਮਤਿ ਸ਼ਾਹ ਰਾਹ

1 ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ, ਬੀਕਾਨੇਰ
3 ਗੁਰਮਤਿ ਪ੍ਰਚਾਰ ਸਭਾ 7 ਗੋਬਿੰਦ ਨਗਰ ਡੇਹਰਾਦੂਨ
4 ਸ. ਸ. ਬਾਬਾ ਤੇਜਾ ਸਿੰਘ ਮੈਮੋਰੀਅਲ ਫੰਡ
10/23 ਵੈਸਟ ਪਟੇਲ ਨਗਰ ਨਵੀਂ ਦਿਲੀ
5 ਸ੍ਰ: ਗੁਰਚਰਨ ਸਿੰਘ ਪਰਮਿੰਦਰ ਸਿੰਘ ਤਸੀਲ ਰੋਡ ਜਗਰਾਉਂ
6 ਡਾ: ਪ੍ਰਹਿਲਾਦ ਸਿੰਘ ਆਟੋ ਸੈਂਟਰ ਮੇਨ ਰੋਡ ਰਾਂਚੀ
7 ਸ੍ਰ: ਇੰਦਰ ਸਿੰਘ ਸੁਰਿੰਦਰ ਮੋਟਰਸ ਸ਼ਾਸਤਰੀ ਨਗਰ ਧਨਬਾਦ
8 ਸ੍ਰ: ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਈਲ ਕੁਰਨੂਲ (ਆਂਧਰਾ ਪ੍ਰਦੇਸ)
9 ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
10 ਸ੍ਰ: ਦਰਸ਼ਨ ਸਿੰਘ A-10/119 ਮੋਤੀ ਨਗਰ ਨਵੀਂ ਦਿਲੀ
11 ਸ੍ਰ: ਰਾਵਿੰਦਰ ਸਿੰਘ 615 ਸ਼ੇਰ ਬਰੁਕ ਸਟ੍ਰੀਟ ਵਿਨੀਪੈਗ, ਕੈਨੇਡਾ
12 ਸ੍ਰ: ਦਾਰਾ ਸਿੰਘ ਨੋਟਰੇਡੇਮ ਐਵੇਨੀਊ ਵਿਨੀਪੈਗ, ਕੈਨੇਡਾ
13 ਸ੍ਰ: ਆਤਮਾ ਸਿੰਘ 183 ਗੋਰਡਨ ਐਵੇਨੀਊ ਵਿਨੀਪੈਗ ਕੈਨੇਡਾ

ਟ੍ਰੈਕਟ ਨੰ: 160 ਪੋਹ ਸੁਦੀ ਸਤਵੀਂ ਦੇ ਪਵਿੱਤਰ ਦਿਹਾੜੇ 'ਰਾਜ ਕਰੇਗਾ ਖ਼ਾਲਸਾ' ਦੇ ਨਾਮ ਤੇ ਪ੍ਰਕਾਸ਼ਤ ਹੋਵੇਗਾ ।


ਪਬਲਿਸ਼ਰ :
ਨਰੈਣ ਸਿੰਘ ਸਕੱਤਰ
ਸ੍ਰੀ ਨਾਨਕ ਦੇਵ ਮਿਸ਼ਨ ਪਟਿਆਲਾ ।

ਪਹਿਲੀ ਵਾਰ
ਨਵੰਬਰ 1978

ਛਾਪਕ :
ਚੰਗਾਵਰ ਪ੍ਰਿੰਟਰਜ਼
ਚੌਕੀ ਘਾਟ, ਪਟਿਆਲਾ ।